# ਆਤਮ-ਵਿਚਾਰ

## ਅਥਵਾ

# ਸ੍ਰੀ ਵਿਚਾਰ ਮਾਲਾ ਦਾ ਸ੍ਰੋਮਣੀ ਬਾਲ ਬੋਧਨੀ ਟੀਕਾ



ਟੀਕਾਕਾਰ:

**ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ**

ਸਹਿਯੋਗੀ: ਗਿਆਨੀ ਮਹਿਤਾਬ ਸਿੰਘ ਜੀ ਭੰਬੋਈ ਵਾਲੇ

ਪ੍ਰਕਾਸ਼ਕ:

**ਸਿੰਘ ਸਾਹਿਬ ਜਥੇਦਾਰ ਬਾਬਾ ਗੱਜਣ ਸਿੰਘ ਜੀ**

15ਵੇਂ ਮੁਖੀ ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ

ਸ੍ਰੀ ਬਾਬਾ ਬਕਾਲਾ ਸਾਹਿਬ

# ਆਤਮ-ਵਿਚਾਰ

## ਅਰਥਾਤ

## ਵਿਚਾਰ ਮਾਲਾ ਦਾ ਸ਼੍ਰੋਮਣੀ ਬਾਲ ਬੋਧਨੀ ਟੀਕਾ

ਟੀਕਾਕਾਰ :
ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ
ਸ੍ਰੀ ਸਰਬਲੋਹ ਬੁੰਗਾ ਜਥਾ ਨੰਗਲੀ

ਸਹਿਯੋਗੀ :
ਗਿਆਨੀ ਮਹਿਤਾਬ ਸਿੰਘ ਜੀ ਭੰਬੋਈ ਵਾਲੇ,
ਸ੍ਰੀ ਅਕਾਲ ਬੁੰਗਾ ਭੰਬੋਈ

ਪ੍ਰਕਾਸ਼ਕ :
**ਸਿੰਘ ਸਾਹਿਬ ਜਥੇਦਾਰ ਬਾਬਾ ਗੱਜਣ ਸਿੰਘ ਜੀ**
15ਵੇਂ ਮੁਖੀ ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ
ਸ੍ਰੀ ਬਾਬਾ ਬਕਾਲਾ ਸਾਹਿਬ

ਆਤਮ-ਵਿਚਾਰ ਅਰਥਾਤ ਵਿਚਾਰ ਮਾਲਾ ਦਾ ਸ਼੍ਰੋਮਣੀ ਬਾਲ ਬੋਧਨੀ ਟੀਕਾ

ਟੀਕਾਕਾਰ : ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ
ਸ੍ਰੀ ਸਰਬਲੋਹ ਬੁੰਗਾ ਜਥਾ ਨੰਗਲੀ
ਮੋ: 99146-47591

ISBN : 81-7657-045-1
ਐਡੀਸ਼ਨ : ਪਹਿਲੀ ਵਾਰ ਫਰਵਰੀ 2021
ਭੇਟਾ : 150-00

ਮਿਲਣ ਦਾ ਪਤਾ :-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ : (0183) 5011003, 2542346
E-mail : csjssales@hotmail.com
: csjspurchase@yahoo.com
Visit our Website : www.csjs.com
Follow us on:
www.facebook.com/csjsamritsar

(Printed and bound in India)

ਪ੍ਰਿੰਟਰ : ਸੀ.ਜੇ. ਪ੍ਰਿੰਟਰਜ਼, ਅੰਮ੍ਰਿਤਸਰ।

# ਸਮਰਪਿਤ

ਮਿਸਾਲ ਸ਼ਹੀਦਾਂ ਤਰਨਾ ਦਲ ਦੇ ਪਹਿਲੇ ਮੀਤ ਜਥੇਦਾਰ
ਸਿੰਘ ਸਾਹਿਬ ਜਥੇਦਾਰ ਬਾਬਾ ਨੌਧ ਸਿੰਘ ਜੀ ਸ਼ਹੀਦ
ਅਤੇ
ਸੰਪ੍ਰਦਾਇ ਭਿੰਡਰਾਂ ਦੇ ਰਤਨ, ਵੈਰਾਗੀ ਅਤੇ ਤਿਆਗੀ
ਜਾ-ਨਸ਼ੀਨ, ਪੂਰਨ ਬ੍ਰਹਮ ਬੇਤੇ, ਸੱਚਖੰਡ ਵਾਸੀ
ਸ੍ਰੀਮਾਨ 108 ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂਵਾਲੇ
ਅਤੇ
ਵੈਦਰਾਜ, ਮਹਾਨ ਮਹਾਂਪੁਰਖ ਸੱਚਖੰਡ ਵਾਸੀ
ਸੰਤ ਬਾਬਾ ਦਇਆ ਸਿੰਘ ਜੀ ਟਾਹਲੀ ਸਾਹਿਬ ਵਾਲੇ
ਅਤੇ
ਸੇਵਾ ਦੇ ਪੁੰਜ, ਮਹਾਨ ਮਹਾਂਪੁਰਸ਼, ਸੱਚਖੰਡ ਵਾਸੀ
ਸ੍ਰੀਮਾਨ 108 ਸੰਤ ਜਸਬੀਰ ਸਿੰਘ ਜੀ ਖਡੂਰ ਸਾਹਿਬ ਵਾਲੇ।

## ਏਸੇ ਕਲਮ ਤੋਂ ਛਪੀਆਂ ਪੁਸਤਕਾਂ :

1) ਗੰਜ ਨਾਮਹ ਦਾ ਟੀਕਾ (ਭਾਈ ਨੰਦ ਲਾਲ ਜੀ)
2) ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ ਦਾ ਬੰਸਾਵਲੀ ਨਾਮਹ
3) ਬ੍ਰਹਮ ਕਵਚ, ਭਗਉਤੀ ਅਸਤੋਤ੍ਰ ਦਾ ਟੀਕਾ
4) ਪੰਥਕ ਸੰਪ੍ਰਦਾਈ ਗੁਰਬਾਣੀ ਉੱਚਾਰਣ ਬੋਧ
5) ਕਾਵਿ ਪ੍ਰਕਾਸ਼ (ਰੂਪ ਦੀਪ ਪਿੰਗਲ ਦਾ ਟੀਕਾ)
6) ਤਵਾਰੀਖ਼ ਨਿਹੰਗ ਸਿੰਘਾਂ (ਨਿਹੰਗ ਸਿੰਘਾਂ ਦਾ ਗੌਰਵਮਈ ਇਤਿਹਾਸ)
7) ਸੰਖੇਪ ਜੀਵਨ ਗੁਰੂ ਨਾਨਕ ਦੇਵ ਜੀ
8) ਬਾਬਾ ਸੁਧਾ ਸਿੰਘ ਜੀ ਦਾ ਸੰਖੇਪ ਜੀਵਨ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਸ਼੍ਰੋਮਣੀ ਤਰਨਾ ਦਲ ਮਿਸਲ ਬਾਬਾ ਦੀਪ ਸਿੰਘ ਜੀ ਸ਼ਹੀਦ

**ਜਥੇਦਾਰ ਬਾਬਾ ਬਿਸ਼ਨ ਸਿੰਘ ਜੀ, ਜਥੇਦਾਰ ਬਾਬਾ ਕੀਰਤਨ ਸਿੰਘ ਜੀ, ਜਥੇਦਾਰ ਬਾਬਾ ਮੱਖਣ ਸਿੰਘ ਜੀ**

**ਮੌਜੂਦਾ ਜਥੇਦਾਰ ਸਿੰਘ ਸਾਹਿਬ ਬਾਬਾ ਗੱਜਣ ਸਿੰਘ ਜੀ।**

**ਹੈੱਡ ਕੁਆਰਟਰ: ਬਾਬਾ ਬਕਾਲਾ ਸਾਹਿਬ (ਅੰਮ੍ਰਿਤਸਰ)**

## ਸੰਦੇਸ਼

ਗੁਰੂ ਗੋਬਿੰਦ ਸਿੰਘ ਜੀ ਦੇ ਅਨਨਜ ਸਿੱਖ, ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ ਦੇ ਪਹਿਲੇ ਜਥੇਦਾਰ ਸਿੰਘ ਸਾਹਿਬ ਜਥੇਦਾਰ ਬਾਬਾ ਦੀਪ ਸਿੰਘ ਜੀ ਆਦਿ ਤੋਂ ਲੈ ਕੇ ਹੁਣ ਤੱਕ ਸ੍ਰੀ ਮਿਸਲ ਸ਼ਹੀਦਾਂ ਜਿੱਥੇ ਜ਼ਾਲਮਾਂ ਦੇ ਨਾਲ ਡੱਟ ਕੇ ਮੁਕਾਬਲਾ ਅਤੇ ਮਜ਼ਲੂਮਾਂ ਦੀ ਸਹਾਇਤਾ ਕਰਦੀ ਆ ਰਹੀ ਹੈ ਉਥੇ ਹੀ ਸਿੱਖੀ ਸਿਧਾਂਤਾਂ ਅਤੇ ਗੁਰਬਾਣੀ ਦੇ ਅਰਥਾਂ ਦੇ ਪ੍ਰਚਾਰ-ਪਰਸਾਰ ਲਈ ਹੁਣ ਤੱਕ ਲਾਮਬੰਦ ਰਹੀ ਹੈ।

ਗੁਰਬਾਣੀ ਦੇ ਗੂਹਜ ਅਰਥਾਂ ਨੂੰ ਸਮਝਣ ਵਾਸਤੇ ਆਦਿ-ਕਾਲ ਤੋਂ ਹੀ ਗਿਆਨੀਆਂ ਦੀਆਂ ਸੰਪ੍ਰਦਾਵਾਂ ਸਾਰੁਕਤਾਵਲੀ, ਭਾਵਰਸਾਮ੍ਰਿਤ, ਵਿਚਾਰਮਾਲਾ, ਅਧਿਆਤਮ ਪ੍ਰਕਾਸ਼ ਆਦਿਕ ਗ੍ਰੰਥ ਵਿਦਿਆਰਥੀਆਂ ਨੂੰ ਪੜ੍ਹਾਉਂਦੀਆਂ ਆ ਰਹੀਆਂ ਹਨ। ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ ਦੇ ਸਤਿਕਾਰਯੋਗ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ ਤੇ ਗਿਆਨੀ ਮਹਿਤਾਬ ਸਿੰਘ ਜੀ ਭੰਬੋਈ ਵਾਲਿਆਂ ਨੇ ਵਿਚਾਰ ਮਾਲਾ ਗਰੰਥ ਦਾ ਗੂਹਜ ਅਰਥਾਂ ਸਮੇਤ ਸੁਖੈਨ ਟੀਕਾ ਕਰਨ ਦਾ ਅਦਭੁਤ ਕਾਰਜ ਕੀਤਾ ਹੈ।

ਇਸ ਟੀਕੇ 'ਚ ਸਤਿਕਾਰਯੋਗ ਗਿਆਨੀ ਜੀ ਨੇ ਏਨ੍ਹਾਂ ਤੁਕਾਂ ਦੇ ਗੂਹਜ ਅਰਥ ਕਾਬਿਲੇ ਤਾਰੀਫ ਕੀਤੇ ਹਨ।

**ਯਥਾ – ਕਾਸਟ ਮੈ ਰਹਟਾ ਭਯੋ, ਰਹਟੇ ਮੈ ਭਯੋ ਫੇਰ॥**

**ਪਰਜੋ ਤੂਲਤਾ ਫੇਰ ਮੈ ਭਯੋ ਸੂਤ ਕੋ ਢੇਰ॥**

ਸੋ ਦਾਸ ਗਿਆਨੀ ਗੁਰਵਿੰਦਰ ਸਿੰਘ ਜੀ ਦੇ ਏਨ੍ਹਾਂ ਉਪਕਾਰਾਂ ਲਈ ਗਿਆਨੀ ਜੀ ਦਾ ਅਤੀ ਧੰਨਵਾਦੀ ਹੈ ਅਤੇ ਪ੍ਰਭੂ ਚਰਨਾਂ 'ਚ ਅਰਦਾਸ ਕਰਦਾ ਹੈ ਕਿ ਅਕਾਲ ਪੁਰਖ ਦੀ ਗਿਆਨੀ ਜੀ ਤੋਂ ਉਮਰ ਪ੍ਰਯੰਤ ਐਸੇ ਕਾਰਜਾਂ ਲਈ ਸੇਵਾ ਲੈਂਦੇ ਰਹਿਣ।

ਗੁਰੂ ਪੰਥ ਦਾ ਦਾਸ

ਜ. ਗੱਜਣ ਸਿੰਘ

15ਵੇਂ ਜਥੇਦਾਰ ਸ੍ਰੀ ਮਿਸਲ ਸ਼ਹੀਦਾਂ

ਤਰਨਾ ਦਲ ਬਾਬਾ ਬਕਾਲਾ ਸਾਹਿਬ

पंचायती अखाड़ा निर्मल (रजि०)
PANCHAYATI AKHARA NIRMAL (REGD.)
(SHRI NIRMAL PANCHAYATI AKHARA)
[illegible] ROAD, KANKHAL-[illegible], DISTT-HARIDWAR (UTTARAKHAND)

# ਸੰਦੇਸ਼

ਵਿਚਾਰ ਮਾਲਾ ਗ੍ਰੰਥ ਸਾਰੇ ਸ਼ਾਸਤ੍ਰਾਂ ਦਾ ਸਾਰ (ਸਿਧਾਂਤ ਹੈ ਸ੍ਰੀਮਾਨ ਪਰਮ ਪੂਜਜ ਮਹਾਤਮਾ ਅਨਾਥ ਦਾਸ ਜੀ ਦਾ ਲਿਖਿਆ ਹੈ।

ਵਿਚਾਰ ਦਾ ਸਰੂਪ-

**कोऽठं कथमिदं जातं कोवै कर्तास्य विद्यते॥**

**उपदानां किमस्ति वितारा सोऽयमीद्धशः॥**

ਮੈਂ ਕੌਣ ਹਾਂ, ਇਹ ਨਾਮ ਰੂਪ ਪ੍ਰਪੰਚ ਕੀ ਹੈ, ਇਸ ਦਾ ਕਰਤਾ ਕੌਣ ਹੈ ਅਤੇ ਇਸ ਦਾ ਉਪਾਦਾਨ ਕਾਰਣ ਕੌਨ ਹੈ ਅਰਥਾਤ ਇਹ ਪੈਦਾ ਕਿਥੋਂ ਹੋਇਆ ਹੈ।

**ਕਵਨ ਰੂਪ ਦਿਸਟਿਓ ਬਿਨਸਾਇਓ॥ ਕਤਹਿ ਗਇਓ ਉਹ ਕਤ ਤੇ ਆਇਓ॥**

ਇਸ ਵਿਚਾਰ ਰੂਪ ਅਰਥ ਦਾ ਗੁਰੂ-ਸਿੱਖ ਸੰਵਾਦ ਰੂਪ ਵਿਚ ਅਲੱਗ-ਅਲੱਗ ਪ੍ਰਕਰਣਾਂ ਦੁਆਰਾ ਕਥਨ ਹੋਵੇ ਅਥਵਾ ਜਿਸ ਗ੍ਰੰਥ ਵਿੱਚ ਗੁਰੂ-ਸਿੱਖ ਸੰਵਾਦ ਅਲੱਗ-ਅਲੱਗ ਪ੍ਰਕਰਣਾਂ ਰੂਪੀ ਮਾਲਾ ਹੋਵੇ ਅਤੇ ਜਿਸ ਅਦਭੁਤ ਗ੍ਰੰਥ ਦਾ ਸ੍ਰਵਣ, ਮੰਨਣ ਅਤੇ ਨਿਧਿਆਸਨ ਕਰਨ ਨਾਲ ਅਨਾਯਾਸ ਹੀ ਜਗਿਆਸੂ ਮੋਕਸ਼ ਨੂੰ ਪ੍ਰਾਪਤ ਹੋ ਜਾਵੇ, ਉਸਦਾ ਨਾਮ ਵਿਚਾਰ ਮਾਲਾ ਹੈ।

ਸੋ ਨਿਰਮਲ ਭੇਖ ਦੋ ਮਹਾਨ ਸੰਤਾਂ ਗਿਆਨੀ ਦਰਸਨ ਸਿੰਘ ਜੀ ਸਾਸਤ੍ਰੀ (ਬਨਾਰਸ) ਅਤੇ ਗਿਆਨੀ ਜਸਵਿੰਦਰ ਸਿੰਘ ਜੀ ਕੁਠਾਰੀ ਦਾ ਸਹਿਯੋਗ ਲੈ ਕੇ, ਸਾਡੇ ਨਿਰਮਲ ਭੇਖ ਦੇ ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਨੇ ਇਹ ਟੀਕਾ ਕਰਨ ਦਾ ਅਦਭੁਤ ਕਾਰਜ ਕੀਤਾ ਹੈ। ਦਾਸ ਇਸ ਟੀਕੇ ਦਾ ਪ੍ਰਕਾਸ਼ਨ ਕਰਵਾਉਣ ਤੇ ਸਿੰਘ ਸਾਹਿਬ ਜਥੇਦਾਰ ਬਾਬਾ ਗੱਜਣ ਸਿੰਘ ਜੀ ਨੂੰ ਹਾਰਦਿਕ ਵਧਾਈ ਦਿੰਦਾ ਹੈ।

ਗੁਰੂ ਪੰਥ ਦਾ ਦਾਸ

ਸ੍ਰੀ ਮਹੰਤ ਸ੍ਵਾਮੀ ਗਿਆਨਦੇਵ ਸਿੰਘ

ਮੁੱਖੀ : ਸ੍ਰੀ ਪੰਚਾਇਤੀ ਅਖਾੜਾ ਨਿਰਮਲ ਕਨਖਲ ਹਰਿਦ੍ਵਾਰ

ੴ ਸਤਿਗੁਰ ਪ੍ਰਸਾਦਿ ॥
ਘੜੀਐ ਸਬਦੁ ਸਚੀ ਟਕਸਾਲ ॥
*At this ideal mint - Let the 'Word' be coined.*

**ਹਜ਼ੂਰੀ ਟਕਸਾਲ**
**Hazuri Taksal**

IK ONKAR NIWAS, Gate No. 2, Shri Hazur Sahib, NANDED - 431 601 MH (India)
Regd. No. F. / 2445 / NND. ☎ (02462) 36064 / 32277 / 36063 (Fax. 30064)

# ਸੰਦੇਸ਼

ਵਿਦਵਾਨ ਗੁਰਸਿੱਖਾਂ ਅੰਦਰ ਆਦਿ ਕਾਲ ਤੋਂ ਹੀ ਗੁਰਬਾਣੀ ਦੇ ਸਿਧਾਂਤਕ ਅਰਥਾਂ ਦੇ ਗੁਹਜ ਭੇਦਾਂ ਨੂੰ ਸਮਝਣ ਵਾਸਤੇ ਸੰਪ੍ਰਦਾਵਾਂ ਵਿੱਚ ਸਾਰਕੁਤਾਵਲੀ, ਭਾਵਰਸਾਮ੍ਰਿਤ, ਵਿਚਾਰਮਾਲਾ, ਅਧਜਾਤਮ ਪ੍ਰਕਾਸ਼, ਵੈਰਾਗ ਸ਼ਤਕ, ਵਿਚਾਰ ਸਾਗਰ ਮੋਖ ਪੰਥ, ਬਿਰਤੀ ਪ੍ਰਭਾਕਰ ਆਦਿ ਵਡਮੁੱਲੇ ਗ੍ਰੰਥ ਪੜ੍ਹਾਏ ਜਾਂਦੇ ਹਨ।

ਭਾਵੇਂ ਕਿ ਇਨ੍ਹਾਂ ਗ੍ਰੰਥਾਂ ਦੇ ਪਹਿਲਾਂ ਅਨੇਕਾਂ ਸਟੀਕ ਹੋਏ ਹਨ ਜੋ ਕਿ ਬਹੁਤ ਹੀ ਕਠਨ ਹਨ ਜਾਂ ਫਿਰ ਬਹੁਤ ਹੀ ਸੁਖੈਨਂ ਕਠਨ ਸਟੀਕਾਂ ਨੂੰ ਵਿਦਿਆਰਥੀਆਂ ਲਈ ਸਮਝਣਾ ਔਖਾ ਸੀ ਅਤੇ ਸੁਖੈਨਾ ਸਟੀਕਾਂ ਵਿਚ ਗੁਹਜ ਭੇਦਾਂ ਨੂੰ ਨਹੀਂ ਖੋਲ੍ਹਿਆ ਗਿਆ ਸੀ।

ਇਸ ਲਈ ਵਿਦਿਆਰਥੀਆਂ ਦੀ ਵੇਦਨ ਨੂੰ ਜਾਣਦਿਆਂ ਹੋਇਆਂ ਪੰਥ ਦੇ ਮਹਾਨ ਵਿਦਵਾਨ ਅਤੇ ਸਾਡੇ ਕਮਾਲ ਦੇ ਵਿਦਿਆਰਥੀ ਸੰਤ ਗਿ: ਗੁਰਵਿੰਦਰ ਸਿੰਘ ਜੀ ਨੰਗਲੀ ਵਾਲਿਆਂ ਨੇ ਵਿਚਾਰ ਮਾਲਾ ਦੇ ਗ੍ਰੰਥ ਦਾ ਸੁਖੈਨ ਭਾਸ਼ਾ ਵਿਚ ਗੁਹਜ ਭੇਦਾਂ ਨੂੰ ਖੋਲ੍ਹ ਕੇ ਸਟੀਕ ਕੀਤਾ ਹੈ ਜੋ ਕਿ ਬਹੁਤ ਹੀ ਸ਼ਲਾਘਾਯੋਗ ਉਪਰਾਲਾ ਹੈ।

ਸੰਤ ਗਿ: ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ ਦਸਮੇਸ਼ ਜੀ ਦੀ ਕ੍ਰਿਤ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਕਰ ਰਹੇ ਹਨ ਜੋ ਕਿ ਬਹੁਤ ਲਾਸਾਨੀ ਕਾਰਜ ਹੈ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਆਲਿਮ ਫਾਜ਼ਿਲ ਵਿਦਵਾਨ ਹਨ। ਦਾਸ ਅਰਦਾਸ ਕਰਦਾ ਹੈ ਕਿ ਸਤਿਗੁਰੂ ਜੀ ਇਨ੍ਹਾਂ ਪਾਸੋਂ ਲਿਖਤੀ ਰੂਪ ਵਿਚ ਪੰਥ ਦੀ ਸੇ ਵਾ ਲੈਂਦੇ ਰਹਿਣ।

ਗੁਰੂ ਪੰਥ ਦਾ ਦਾਸਰਾ
ਗਿ: ਹਰਦੀਪ ਸਿੰਘ
(ਸਾਬਕਾ ਹੈੱਡ ਗ੍ਰੰਥੀ ਤਖ਼ਤ ਸੱਚਖੰਡ ਹਜ਼ੂਰ ਸਾਹਿਬ)
ਹਜ਼ੂਰੀ ਟਕਸਾਲ ਸ੍ਰੀ ਹਜ਼ੂਰ ਸਾਹਿਬ

# ਦੋ ਸ਼ਬਦ

ਪੁਰਾਤਨ ਸਮੇਂ ਵਿਚ ਅਧਿਆਤਮਕ ਵਿੱਦਿਆ ਦਾ ਅਧਿਐਨ ਕਰਨ ਵਾਲੇ ਵਿਦਿਆਰਥੀ (ਜਗਿਆਸੂ) ਭਾਖਾ ਦੇ ਛੋਟੇ-ਛੋਟੇ ਗ੍ਰੰਥ ਗੁਰੁ ਜਨਾਂ ਪਾਸੋਂ ਬੜੇ ਪ੍ਰੇਮ ਨਾਲ ਪੜ੍ਹਦੇ ਸਨ। ਜਿਨ੍ਹਾਂ ਵਿਚ ਭਾਵਰਸਾਂਮ੍ਰਿਤ, ਸਾਰਕੁਤਾਵਲੀ ਤੇ ਵਿਚਾਰ ਮਾਲਾ ਬੜੇ ਹੀ ਉਪਯੋਗੀ ਗ੍ਰੰਥ ਹਨ। ਬੇਸ਼ੱਕ ਅਜੋਕੇ ਸਮੇਂ ਵਿਚ ਗ੍ਰੰਥ ਪੜ੍ਹਨ ਦੀ ਰੁਚੀ ਖਤਮ ਹੋ ਗਈ ਹੈ। ਫਿਰ ਵੀ ਕੋਈ-ਕੋਈ ਜਗਿਆਸੂ ਵਿਦਿਆਰਥੀ ਪੜ੍ਹਨ ਦੀ ਰੁਚੀ ਰੱਖਦਾ ਹੈ। ਮੁੱਢਲੀ ਜਾਣਕਾਰੀ ਅਨੁਸਾਰ ਇਹ ਗ੍ਰੰਥ ਦੇ ਕਰਤਾ ਸੁਆਮੀ ਅਨਾਥ ਦਾਸ ਜੀ ਹਨ। ਸੁਆਮੀ ਨਰੋਤਮ ਪੁਰੀ ਅਤੇ ਸੁਆਮੀ ਅਨਾਥ ਦਾਸ ਜੀ ਆਪਸ ਵਿਚ ਗੂੜੇ ਮਿੱਤਰ ਅਤੇ ਸਹਿਪਾਠੀ ਸਨ। ਦੋਵੇਂ ਹੀ ਸੁਆਮੀ ਗਿਆਨ ਦੇਵ ਜੀ ਪਾਸੋਂ ਵਿੱਦਿਆ ਪੜ੍ਹਦੇ ਸਨ। ਪੜ੍ਹਾਈ ਪੂਰੀ ਹੋਣ ਪਿਛੋਂ ਸੁਆਮੀ ਨਰੋਤਮ ਪੁਰੀ ਜੀ ਦੇਸ ਭਰਮਣ ਕਰਦੇ ਹੋਏ ਗੁਜਰਾਤ ਵਿਚ ਚਲੇ ਗਏ ਅਤੇ ਸੁਆਮੀ ਅਨਾਥ ਦਾਸ ਜੀ ਕਸ਼ਮੀਰ ਵਿਚ ਹੀ ਟਿਕੇ ਰਹੇ। ਕੁਝ ਸਮੇਂ ਬਾਅਦ ਸੁਆਮੀ ਨਰੋਤਮ ਪੁਰੀ ਜੀ ਨੇ ਇਕ ਪੜ੍ਰਿਕਾ ਆਪਣੇ ਮਿੱਤਰ ਸੁਆਮੀ ਅਨਾਥ ਦਾਸ ਜੀ ਨੂੰ ਭੇਜੀ ਕਿ ਮੈਨੂੰ ਇਕ ਵਧੀਆ ਜਿਹੀ ਮਾਲਾ ਤਿਆਰ ਕਰਕੇ ਭੇਜੋ। ਸੁਆਮੀ ਅਨਾਥ ਦਾਸ ਜੀ ਨੇ ਆਪਣੇ ਮਿੱਤਰ ਦੇ ਅੰਤ੍ਰੀਵੀ ਭਾਵ ਨੂੰ ਸਮਝਦੇ ਹੋਇਆਂ, ਇਹ ਵਿਚਾਰ ਮਾਲਾ ਨਾਮ ਦਾ ਬੜਾ ਉੱਤਮ ਗ੍ਰੰਥ ਲਿਖ ਕੇ ਸੁਆਮੀ ਨਰੋਤਮ ਪੁਰੀ ਜੀ ਭੇਜਿਆ। ਇਸ ਗ੍ਰੰਥ ਤੇ ਕੁਲ ੮ ਵਿਸਰਾਮ ਹਨ। ਜਿਸ ਵਿਚ ਬੜੇ ਹੀ ਵਧੀਆ ਤਰੀਕੇ ਨਾਲ ਗੁਰੁ ਚੇਲੇ ਦੇ ਪ੍ਰਸ਼ਨ ਉੱਤਰ ਵਿਚ ਇਸ ਦੀ ਰਚਨਾ ਕੀਤੀ ਗਈ ਹੈ। ਜਿਸ ਵਿਚ ਮੰਗਲਾਚਰਨ ਕਰਨ ਤੋਂ ਪਿਛੋਂ ਗੁਰੂ ਉਸਤਤ, ਸਤਿਸੰਗਤ ਦੀ ਮਹਿਮਾ, ਗਿਆਨ ਦੀਆਂ ਸੱਤ ਭੂਮਿਕਾਂ, ਜਗਤ ਦਾ ਮਿਥਿਆਪੁਨਾਂ, ਬ੍ਰਹਮ ਦੀ ਸੱਤਿਤਾ, ਗੁਰੂ ਪ੍ਰਖੀਛਾ ਆਦਿ ਬਹੁਤ ਹੀ ਸੁੰਦਰ ਪ੍ਰਸੰਗਾਂ ਦੁਆਰਾ ਜਗਿਆਸੂ ਦੇ ਮਨ ਵਿਚ ਅਧਿਆਤਮਕਤਾ ਪੈਦਾ ਕਰਕੇ ਗਿਆਨ ਦੀ ਪ੍ਰਾਪਤੀ ਕਰਾਉਣ ਦਾ ਯਤਨ ਕੀਤਾ ਹੈ। ਪੂਰਬ ਕਰਮ ਤੇ ਗੁਰੂ ਕ੍ਰਿਪਾ ਨਾਲ ਹੀ ਅਧਿਆਤਮਿਕ ਵਿਦਿਆ ਦੀ ਪ੍ਰਾਪਤੀ ਹੁੰਦੀ ਹੈ। ਨਹੀਂ ਤਾਂ ਜੀਵ ਬਿਖੈ ਰਸ ਵਿਚ ਖਚਿਤ ਰਹਿੰਦਾ ਹੈ।

### ਦੋਹਰਾ

**ਰਾਮ ਮਇਆ, ਸਤਿਗੁਰ ਦਇਆ, ਸਾਧੂਸੰਗ ਜਬ ਹੋਇ।**
**ਤਬ ਪ੍ਰਾਣੀ ਜਾਨੈ ਕਛੂ, ਰਹੈ ਬਿਖੈ ਰਸ ਭੋਇ।**

ਇਕ ਹੋਰ ਸੁੰਦਰ ਦ੍ਰਿਸ਼ਟਾਂਤ ਵਿਚ ਸੰਤ ਅਨਾਥ ਦਾਸ ਜੀ ਕਹਿੰਦੇ ਹਨ। ਜਿਵੇਂ ਸੂਰਜ ਦੀ ਰੋਸ਼ਨੀ ਆਤਿਸੀ ਸ਼ੀਸ਼ੇ ਦੁਆਰਾ ਅਗਨੀ ਪੈਦਾ ਕਰ ਦਿੰਦੀ ਹੈ। ਇਸੇ ਤਰ੍ਹਾਂ ਗੁਰੂਆਂ ਦੀ ਕ੍ਰਿਪਾ ਅਤੇ ਪ੍ਰਸਾਦਿ ਦੁਆਰਾ ਸੰਸੇ, ਵਿਪਰਜੈ, ਮਲ ਤੋਂ ਰਹਿਤ ਨਿਰਮਲ ਗਿਆਨ ਸ਼ਿਸ਼ ਦੇ ਹਿਰਦੇ ਵਿਚ ਪੈਦਾ ਹੋ ਜਾਂਦਾ ਹੈ।

**ਸੂਰ ਦਰਸ ਅਦਰਸ਼ ਜਿਉਂ ਹੋਤ ਅਗਨਿ ਉਦੋਤ।**
**ਤੈਸੇ ਗੁਰ ਪ੍ਰਸਾਦਿ ਤੇ ਅਨੁਭਵ ਨਿਰਮਲ ਹੋਤ।**

ਗਿਆਨ ਦੀ ਦ੍ਰਿਸ਼ਟੀ ਤੋਂ ਜਗਿਆਸੂਆਂ ਲਈ ਇਹ ਬੜਾ ਉਪਯੋਗੀ ਗ੍ਰੰਥ ਹੈ। ਪਰੰਤੂ ਅਜੋਕੇ ਸਮੇਂ ਦੇ ਪ੍ਰਾਪਤ ਗ੍ਰੰਥਾਂ ਵਿਚ ਬਹੁਤ ਸਾਰੇ ਮੂਲ ਪਾਠ ਅਸ਼ੁੱਧ ਹਨ। ਕਿਤੇ ਲੇਖਕਾਂ ਵਲੋਂ ਅਤੇ ਕਿਸੇ ਪ੍ਰੈਸ ਵਾਲਿਆਂ ਦੀ ਅਣਗੈਲੀ ਕਰਕੇ ਗ੍ਰੰਥ ਵਿਚ ਬਹੁਤ ਹੀ ਅਸ਼ੁਧੀਆਂ ਹੋ ਗਈਆਂ ਹਨ। ਦਾਸ ਕੋਲ ਕਾਫੀ ਵਿਦਿਆਰਥੀ ਗੁਰਬਾਣੀ ਦੀ ਸੰਥਿਆ ਤੇ ਭਾਖਾ ਦੇ ਪੁਸਤਕ ਪੜ੍ਹਨ ਲਈ ਆਉਂਦੇ ਹਨ। ਮੈਂ ਸੋਚ ਰਿਹਾ ਸੀ ਕਿ ਭਾਸ਼ਾ ਦੇ ਗ੍ਰੰਥਾਂ ਦੀ ਸੋਧ ਕਰਕੇ ਉਨ੍ਹਾਂ ਨੂੰ ਪ੍ਰਕਾਸ਼ਤ ਕਰਾਇਆ ਜਾਵੇ। ਪਰੰਤੂ ਮੈਨੂੰ ਇਹ ਜਾਣ ਕੇ ਬਹੁਤ ਖ਼ੁਸ਼ੀ ਹੋਈ ਕਿ ਮੇਰੇ ਹੀ ਇਕ ਹੋਣਹਾਰ ਵਿਦਿਆਰਥੀ ਸੰਤ ਗਿਆਨੀ ਗੁਰਵਿੰਦਰ ਸਿੰਘ ਨੰਗਲੀ ਵਾਲੇ ਨੇ ਵਿਚਾਰ ਮਾਲਾ ਦੇ 8-10 ਗ੍ਰੰਥ ਇਕੱਠੇ ਕਰਕੇ ਵਿਚਾਰ ਮਾਲਾ ਨੂੰ ਸੋਧਿਆ ਹੈ ਅਤੇ ਨਾਲ ਹੀ ਵਿਆਖਿਆ (ਅਰਥ) ਕਰਕੇ ਪੁਸਤਕ ਪੂਰੀ ਤਿਆਰ ਕਰ ਲਈ ਹੈ। ਸੰਤ ਗਿਆਨੀ ਗੁਰਵਿੰਦਰ ਸਿੰਘ ਨਿਰਮਲ ਸੰਪਰਦਾਇ ਦੇ ਵਿਦਿਆਰਥੀ ਹਨ ਅਤੇ ਏਨ੍ਹਾਂ ਨੇ ਇਹ ਬੜਾ ਹੀ ਸ਼ਲਾਘਾਯੋਗ ਕੰਮ ਕੀਤਾ ਹੈ ਮੇਰੀ ਦਿਲੀ ਇੱਛਾ ਹੈ ਕਿ ਭਾਖਾ ਵਿਦਾਂਤ ਦੀਆਂ ਹੋਰ ਉਪਯੋਗੀ ਛੋਟੀਆਂ-ਛੋਟੀਆਂ ਪੁਸਤਕਾਂ ਦੀ ਸੁਧਾਈ ਕਰਕੇ ਛਪਵਾਏ ਤਾਂ ਜੋ ਪਾਠਕ ਸ਼ੁਧ ਪਾਠ ਕਰਕੇ ਗ੍ਰੰਥ ਦਾ ਪੂਰਾ-ਪੂਰਾ ਲਾਭ ਲੈਣ ਅਤੇ ਗਿਆਨ ਪ੍ਰਾਪਤ ਕਰ ਸਕਣ। ਦਾਸ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਸੰਤ ਗਿਆਨੀ ਗੁਰਵਿੰਦਰ ਸਿੰਘ ਨੰਗਲੀ ਵਾਲਿਆਂ ਨੂੰ ਹੋਰ ਉਦਮ ਤੇ ਉੱਤਮ ਬੁੱਧੀ ਬਖ਼ਸ਼ਿਸ਼ ਕਰਨ ਤਾਂ ਜੋ ਆਪਣੇ ਮਿਸ਼ਨ ਵਿਚ ਸਫਲ ਹੋਣ।

ਲੇਖਕ
ਸੰਤ ਤੇਜਾ ਸਿੰਘ "ਨਿਰਮਲ ਭੇਖ ਭੂਸ਼ਣ"
ਗੁਰ ਸਰ ਖੁੱਡਾ, ਹੁਸ਼ਿਆਰਪੁਰ

# ਦੋ ਸ਼ਬਦ

ਮਹਾਨ ਕਵਿ ਅਨਾਥ ਦਾਸ ਜੀ ਦੁਆਰਾ ਰਚਿਤ ਵਿਚਾਰ ਮਾਲਾ ਵੇਦਾਂਤ ਵਿਸ਼ਜਕ ਗ੍ਰੰਥ ਆਪਣੀ ਮਹਾਨਤਾ ਖੁਦ ਰੱਖਦਾ ਹੈ। ਇਸ ਗ੍ਰੰਥ ਅੰਦਰ ਕਵਿ ਜੀ ਬਹੁਤ ਸਾਰੇ ਕਠਿਨ ਗ੍ਰੰਥਾਂ ਦੇ ਸਾਰੰਸ਼ ਨੂੰ ਆਪਣੀ ਕਾਵਿ-ਕਲਾ ਅਤੇ ਅਨੁਭਵ ਰਾਹੀਂ ਸੰਸਕ੍ਰਿਤ ਵਰਗੀ ਕਠਿਨ ਭਾਸ਼ਾ ਤੋਂ ਅਨਭਿੱਗ ਲੋਕਾਂ ਤੱਕ ਪਹੁੰਚਾਉਣ ਦਾ ਬਹੁਤ ਹੀ ਪਰਉਪਕਾਰਮਈ ਉਪਰਾਲਾ ਕੀਤਾ ਹੈ। ਜਿਸ ਪ੍ਰਕਾਰ ਕਵਿ ਜੀ ਨੇ ਪਰਉਪਕਾਰ ਅਰਥ ਇਸ ਗ੍ਰੰਥ ਦੀ ਰਚਨਾ ਕੀਤੀ ਹੈ ਇਸੇ ਤਰ੍ਹਾਂ ਬਹੁਤ ਸਾਰੇ ਵਿਦਵਾਨਾਂ ਨੇ ਇਸ ਉਤੇ ਟੀਕਾਕਾਰੀ ਕਰਕੇ ਇਸ ਗ੍ਰੰਥ ਦੀ ਮਹਿਮਾ ਨੂੰ ਹੋਰ ਵੀ ਵਧਾਇਆ ਹੈ। ਵਿਚਾਰ ਮਾਲਾ ਦੇ ਹੁਣ ਤੱਕ ਹੋਏ ਟੀਕਿਆਂ ਵਿੱਚੋਂ ਇਕ ਟੀਕਾ ਉਦਾਸੀ ਮਹਾਤਮਾ ਸਾਧੂ ਗੋਬਿੰਦ ਦਾਸ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਾਲਿਆਂ ਵੱਲੋਂ ਕੀਤਾ ਗਿਆ ਹੈ। ਇਥੇ ਇਹ ਗੱਲ ਵੀ ਨਾਲ ਹੀ ਵਿਚਾਰਨਯੋਗ ਹੈ ਕਿ ਸਾਧੂ ਗੋਬਿੰਦ ਦਾਸ ਜੀ ਨੇ ਉਦਾਸੀ ਮਹਾਂਪੁਰਖਾਂ ਵਾਲੇ ਧਰਮ ਨੂੰ ਨਿਭਾਉਂਦਿਆਂ ਠੀਕ ਬਾਬਾ ਸ੍ਰੀ ਚੰਦ ਸਾਹਿਬ ਜੀ ਤੋਂ ਵਰੋਸਾਇ ਉਦਾਸੀਆਂ ਵਾਂਗੂੰ ਗੁਰੂ ਘਰ ਦੀ ਅਤੇ ਗੁਰਬਾਣੀ ਪੜ੍ਹਨ-ਪੜ੍ਹਾਉਣ ਦੀ ਜਿਥੇ ਮਹਾਨ ਸੇਵਾ ਸਾਰੀ ਉਮਰ ਕੀਤੀ ਉਥੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਪ੍ਰਯਾਇ ਲਿਖ ਕੇ ਛਪਵਾ ਕੇ ਸੰਗਤ ਦੀ ਸੇਵਾ ਵਿੱਚ ਅਰਪਣ ਕੀਤੇ। ਭਾਈ ਨੰਦ ਲਾਲ ਜੀ ਦੀਆਂ ਗਜਲਾਂ ਦਾ ਟੀਕਾ ਅਤੇ ਗੁਰੂ ਕਲਗੀਧਰ ਪਿਤਾ ਜੀ ਦੀ ਮਹਾਨ ਰਚਨਾ ਸ੍ਰੀ ਜ਼ਫ਼ਰਨਾਮਾ ਸਾਹਿਬ ਦਾ ਬਹੁਤ ਹੀ ਦੁਰਲੱਭ ਟੀਕਾ ਗੁਰਮੁਖੀ ਭਾਸ਼ਾ ਵਿਚ ਕਰਕੇ ਸੰਗਤ ਦੀ ਭੇਟ ਕੀਤਾ।

ਹੁਣ ਰਹੀ ਗੱਲ ਵਿਚਾਰ ਮਾਲਾ ਗ੍ਰੰਥ ਦੇ ਟੀਕੇ ਦੀ ਜੋ ਸਧੁਕੜੀ ਭਾਸ਼ਾ ਹੈ ਅੱਜ ਕੱਲ ਦੇ ਪਾਠਕਾਂ ਨੂੰ ਸਮਝਣ ਵਿਚ ਬਹੁਤ ਔਖੀ ਲੱਗਦੀ ਹੈ। ਇਸ ਔਖਿਆਈ ਨੂੰ ਸਮਝਦਿਆਂ ਸੰਤ ਗਿਆਨੀ ਗੁਰਵਿੰਦਰ ਸਿੰਘ ਨੰਗਲੀ ਜੀ ਨੇ ਆਪਣੇ ਪਰਉਪਕਾਰੀ ਹਿਤ ਇਸ ਟੀਕੇ ਨੂੰ ਮੁੱਖ ਰੱਖ ਕੇ ਇਕ ਨਵਾਂ ਟੀਕਾ ਵਿਚਾਰ ਮਾਲਾ ਦਾ ਕਰਕੇ ਸੰਗਤ ਦੀ ਭੇਟ ਕੀਤਾ ਜਾ ਜਿਹਾ ਹੈ। ਇਸ ਤੋਂ ਪਹਿਲਾਂ ਵੀ ਗਿਆਨੀ ਜੀ ਕਈ ਗ੍ਰੰਥ ਆਪਣੀ ਵਿਦਿਆ ਦੇ ਅਨੁਭਵ ਨਾਲ ਲਿਖ ਚੁੱਕੇ ਹਨ ਅਤੇ ਨਾਲ ਹੀ ਅਨੇਕਾਂ ਵਿਦਿਆਰਥੀ ਪੜ੍ਹਾ ਕੇ ਵਿੱਦਿਆ ਦਾ ਪ੍ਰਕਾਸ਼ ਕਰ ਰਹੇ ਹਨ। ਜਿਸ ਉਸਤਾਦ ਦੀ ਵਿੱਦਿਆ ਅਨੇਕਾਂ ਵਿਦਿਆਰਥੀਆਂ ਲਈ ਚਾਨਣ ਮੁਨਾਰਾ ਬਣੇ ਉਸ ਨੂੰ ਵਿੱਦਿਆ ਮਾਰਤੰਡ ਕਹਿਣਾ ਵੀ ਕੋਈ ਅਤਿ ਕਥਨੀ ਨਹੀਂ ਹੋਵੇਗੀ। ਅਖੀਰ ਵਿੱਚ ਗੁਰੂ ਸਾਹਿਬ ਜੀ ਅੱਗੇ ਏਹੀ ਅਰਦਾਸ ਹੈ ਕਿ ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਸ੍ਰੀ ਸਰਬਲੋਹ ਬੁੰਗਾ ਨੰਗਲੀ ਇਸੇ ਤਰ੍ਹਾਂ ਆਪਣੀਆਂ ਲਿਖਤਾਂ ਰਾਹੀਂ ਸੰਗਤ ਦੀ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ

ਗਿਆਨੀ ਗੁਰਜੰਟ ਸਿੰਘ ਪਟਿਆਲਾ

ਮੁਖੀ ਪੁਰਾਤਨ ਗ੍ਰੰਥ ਸੰਭਾਲ ਸੇਵਾ

# ਭੂਮਿਕਾ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਿਕ ਅਰਥ ਅਤੇ ਗੁਹਜ ਭੇਦਾਂ ਨੂੰ ਸਮਝਣ ਵਾਸਤੇ ਪੰਥਕ ਗਿਆਨੀਆਂ ਦੀਆਂ ਸੰਪ੍ਰਦਾਵਾਂ ਵਿੱਚ ਆਦਿ ਕਾਲ ਤੋਂ ਹੀ ਏਹ ਸਾਰਕੁਤਾਵਲੀ, ਭਾਵਰਸਾਂਮ੍ਰਿਤ, ਚਾਣਕੀਆ ਰਾਜਨੀਤੀ, ਵਿਚਾਰ ਮਾਲਾ, ਅਧਜਾਤਮ ਪ੍ਰਕਾਸ਼, ਵੈਰਾਗ ਸ਼ੱਤਕ, ਪ੍ਰਬੋਧ ਚੰਦ੍ਰ ਨਾਟਕ, ਵਿਚਾਰ ਚੰਦ੍ਰੋਦੇ, ਵਿਚਾਰ ਸਾਗਰ, ਤਰਕ ਸੰਗ੍ਰਹਿ, ਮੋਖਸ਼ ਪੰਥ, ਬਿਰਤੀ ਪ੍ਰਭਾਕਰ, ਪੰਚਦਸੀ ਆਦਿਕ ਵਡਮੁੱਲੇ ਗ੍ਰੰਥ ਪੜ੍ਹਾਏ ਜਾਂਦੇ ਹਨ।

ਭਾਵੇਂ ਇਨ੍ਹਾਂ ਗ੍ਰੰਥਾਂ ਦੇ ਬਹੁਤ ਸਾਰੇ ਟੀਕੇ, ਸਟੀਕ ਹੋਏ ਹਨ, ਪਰ ਉਹ ਸਟੀਕ ਜਾਂ ਤਾਂ ਬਹੁਤ ਕਠਨ ਰੂਪ 'ਚ ਹਨ ਅਤੇ ਜਾਂ ਬਹੁਤ ਹੀ ਸੁਖੈਨ ਰੂਪ 'ਚ। ਜੋ ਟੀਕੇ ਕਠਨ ਭਾਸ਼ਾ 'ਚ ਗੁਹਜ ਅਰਥਾਂ ਸਮੇਤ ਹਨ, ਉਨ੍ਹਾਂ ਤੋਂ ਵਿਦਿਆਰਥੀ-ਜਨ ਪੂਰਨ ਲਾਭ ਨਹੀਂ ਉਠਾ ਪਾਉਂਦੇ ਅਤੇ ਜੋ ਸਟੀਕ ਸੁਖੈਨ ਭਾਸ਼ਾ 'ਚ ਹਨ ਉਨ੍ਹਾਂ 'ਚ ਗੁਹਜ ਅਰਥਾਂ ਦੀ ਬਹੁਤ ਘਾਟ ਮਹਿਸੂਸ ਹੁੰਦੀ ਹੈ ਅਤੇ ਵਿਦਿਆਰਥੀ-ਜਨ ਗੁਹਜ ਅਰਥਾਂ ਨੂੰ ਸਮਝਣ ਵਾਸਤੇ ਹਮੇਸ਼ਾ ਤਰਲੋ-ਮੱਛੀ ਹੁੰਦੇ ਰਹਿੰਦੇ ਹਨ।

ਇਸ ਵਿਦਿਆਰਥੀਆਂ ਦੇ ਦੁੱਖ ਨੂੰ ਸਮਝਦਿਆਂ ਹੋਇਆਂ ਵਿੱਦਿਆ-ਰਤਨ ਸ੍ਰੀਮਾਨ ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ ਇਕ ਨੇਕ-ਉਪਰਾਲਾ ਕੀਤਾ, ਜੋ ਉਨ੍ਹਾਂ ਨੇ ਪੰਜ ਗ੍ਰੰਥਾਵਲੀ ਨਾਮ ਦਾ ਟੀਕਾ ਕਰ ਕੇ ਵਿਦਿਆਰਥੀਆਂ ਦੇ ਕਰ-ਕਮਲਾਂ 'ਚ ਭੇਟ ਕੀਤਾ ਹੈ।

ਪੰਜ-ਗ੍ਰੰਥਾਵਲੀ ਦੇ ਸਟੀਕ ਦੀ ਖਬਰ ਪੂਰਨ ਰੂਪ 'ਚ ਦਾਸ ਨੂੰ ਨਾ ਹੋਣ ਤੇ ਦਾਸ ਨੇ ਏਹ ਵਿਚਾਰ ਮਾਲਾ ਦਾ ਸਟੀਕ ਆਰੰਭ ਕੀਤਾ ਅਤੇ ਏਹ ਟੀਕੇ ਨੂੰ ਛਪਾਉਣ ਦਾ ਕਾਰਜ ਅਜੇ ਪ੍ਰੈੱਸ 'ਚ ਚਲ ਹੀ ਰਿਹਾ ਸੀ ਕਿ ਸੰਤ ਹਰੀ ਸਿੰਘ ਦੁਆਰਾ ਲਿਖਿਆ ਟੀਕਾ ਵੀ ਸੰਗਤਾਂ ਦੇ ਕਰ-ਕਮਲਾਂ 'ਚ ਆ ਗਿਆ। ਦਾਸ ਨੂੰ ਇਸ ਗੱਲ ਦੀ ਖ਼ੁਸ਼ੀ ਵੀ ਸੀ ਅਤੇ ਅਫਸੋਸ ਵੀ ਸੀ ਕਿ ਜੇਕਰ ਦਾਸ ਨੂੰ ਇਸ ਮਹਾਂਪੁਰਖਾਂ ਦੇ ਨੇਕ-ਉਪਰਾਲੇ ਦੀ ਭਣਕ ਹੁੰਦੀ ਤਾਂ ਦਾਸ ਅਜਿਹਾ ਵਿਚਾਰਮਾਲਾ ਦਾ ਟੀਕਾ ਛਾਪਣ ਦਾ ਨਾ-ਚੀਜ਼ ਜਿਹਾ ਜਤਨ ਨਾ ਕਰਦਾ।

ਇਸ ਟੀਕੇ ਵਿੱਚ ਜਿੱਥੇ ਮੂਲ ਪਾਠ ਮਹਾਤਮਾ ਗੋਵਿੰਦ ਦਾਸ ਦੇ ਟੀਕੇ ਤੋਂ ਵੇਖ ਕੇ

ਸੋਧਿਆ ਹੈ ਉਥੇ ਹੀ ਮੂਲ ਪਾਠ ਸਰਬਲੋਹ ਬੁੰਗਾ ਨੰਗਲੀ ਵਿਖੇ ਸੁਭਾਇਮਾਨ ਹੱਥ ਲਿਖਤ ਖਰੜਿਆਂ ਨਾਲ ਵੀ ਮਿਲਾਇਆ ਹੈ। ਗੁਹਜ ਅਰਥ ਸੀਨੇ-ਬ-ਸੀਨੇ ਚਲੇ ਆਉਂਦੇ, ਇਸ ਟੀਕੇ 'ਚ ਦਰਜ ਕੀਤੇ ਹਨ।

ਵਿਸ਼ੇਸ਼ ਕਰਕੇ ਇਸ ਨੇਕ-ਉਪਰਾਲੇ 'ਚ ਸਹਾਈ ਦਾਸ ਆਪਣੇ ਵਿੱਦਿਆ ਦਾਤੇ ਸ੍ਰੀਮਾਨ ਸੰਤ ਤੇਜਾ ਸਿੰਘ ਜੀ ਖੁੱਡੇ ਵਾਲੇ (ਨਿਰਮਲ ਰਤਨ), ਸ੍ਰੀਮਾਨ ਗਿ. ਹਰਦੀਪ ਸਿੰਘ ਜੀ ਹਜ਼ੂਰ ਸਾਹਿਬ ਵਾਲੇ, ਸ੍ਰੀਮਾਨ ਸੰਤ ਗਿਆਨੀ ਦਰਸ਼ਨ ਸਿੰਘ ਜੀ ਦੇਲਾ ਵਾਲਿਆਂ ਦਾ ਧੰਨਵਾਦ ਕਰਦਾ ਹੈ ਅਤੇ ਉਨ੍ਹਾਂ ਦੇ ਚਰਨਾਂ 'ਤੇ ਨਮਨ ਕਰਦਾ ਹੈ, ਜਿਨ੍ਹਾਂ ਤੋਂ ਇਸ ਟੀਕੇ ਨੂੰ ਸੰਪੂਰਨ ਕਰਨ ਵਾਸਤੇ ਲੋੜੀਂਦੀ ਸਮੱਗਰੀ ਅਤੇ ਅੱਛੇ ਸੁਝਾਅ ਪ੍ਰਾਪਤ ਹੋਏ।

ਟੀਕਾਕਾਰੀ ਕਰਨ ਦਾ ਨੇਮ ਸੁਝਾਅ ਅਤੇ ਰੂਹਾਨੀ ਬਖ਼ਸ਼ਿਸ਼ ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ ਦੇ ਪੰਦਰਵੇਂ ਜਥੇਦਾਰ ਸਿੰਘ ਸਾਹਿਬ ਜਥੇਦਾਰ ਬਾਬਾ ਗੱਜਣ ਸਿੰਘ ਜੀ ਅਤੇ ਸੰਤ ਗੁਰਦੇਵ ਸਿੰਘ ਜੀ ਸ਼ਹੀਦੀ ਬਾਗ ਵਾਲਿਆਂ ਨੇ ਵਿਸ਼ੇਸ਼ ਕਰਕੇ ਕੀਤੀ ਤਾਂ ਹੀ ਦਾਸ ਏਹ ਨਿਮਾਣਾ ਜਿਹਾ ਜਤਨ ਕਰ ਸਕਿਆ ਹੈ।

ਟੀਕਾਕਾਰੀ ਕਰਨ ਸਮੇਂ ਪਰਮ ਪੂਜਨੀਕ ਦਾਸ ਦੇ ਵਡੇਰੇ ਗੁਰਭਾਈ ਗਿਆਨੀ ਮਹਿਤਾਬ ਸਿੰਘ ਜੀ ਭੰਬੋਈ, ਤਰਨਾ ਦਲ ਦੇ ਹੈੱਡ ਗ੍ਰੰਥੀ ਗਿਆਨੀ ਤ੍ਰਿਲੋਚਨ ਸਿੰਘ ਜੀ (ਮਹੰਤ ਜੀ), ਸੰਤ ਦਰਸ਼ਨ ਸਿੰਘ ਸ਼ਾਸਤ੍ਰੀ, ਸੰਤ ਜਸਵਿੰਦਰ ਸਿੰਘ ਜੀ ਕੁਠਾਰੀ, ਗਿ: ਗੁਰਜੰਟ ਸਿੰਘ ਜੀ ਪਟਿਆਲਾ, ਗਿ: ਜਗਜੀਤ ਸਿੰਘ ਜੀ ਜੱਜ, ਗਿ: ਜਗਤਾਰ ਸਿੰਘ ਜੀ ਲੇਖਾਰੀ (ਜਥਾ ਰੰਧਾਵਾ, ਰਾਮਗੜ੍ਹ), ਗਿ: ਸੁੱਖਾ ਸਿੰਘ ਜੀ ਯੂ.ਕੇ., ਗਿ: ਧਰਮ ਸਿੰਘ ਜੀ ਖਡੂਰ ਸਾਹਿਬ ਵਾਲੇ, ਗਿ: ਮਨਜੀਤ ਸਿੰਘ ਜੀ ਕਥਾਵਾਚਕ ਭੋਰਾ ਸਾਹਿਬ ਪਾਤਿਸ਼ਾਹੀ ਨੌਵੀਂ ਬਾਬਾ ਬਕਾਲਾ ਸਾਹਿਬ, ਗਿ: ਸ਼ੇਰ ਸਿੰਘ ਅੰਬਾਲੇ ਵਾਲਿਆਂ ਦੀ ਵਿਸ਼ੇਸ਼ ਕਿਰਪਾ ਬਣੀ ਰਹੀ।

ਗਿ: ਜਸਬੀਰ ਸਿੰਘ ਜੀ ਕੋਹਾਲਾ, ਗਿ: ਬੂਟਾ ਸਿੰਘ ਜੀ, ਗਿ: ਤ੍ਰਿਲੋਚਨ ਸਿੰਘ ਜੀ, ਭਾਈ ਜਗਮੋਹਨ ਸਿੰਘ ਜੀ, ਗਿ: ਖੜਗ ਸਿੰਘ, ਗਿ: ਬੀਰਬਲ ਸਿੰਘ ਜੀ (ਸ਼ਹੀਦੀ ਬਾਗ ਵਾਲੇ), ਗਿਆਨੀ ਹਰਮਨ ਸਿੰਘ ਬੈਸਕ ਸਿੱਖੀ ਵਾਲੇ, ਭਾਈ ਸੁਪ੍ਰੀਤ ਸਿੰਘ ਜੀ ਅਮਰੀਕਾ, ਭਾਈ ਜਗਤਗੁਰੂ ਸਿੰਘ ਜੀ ਮੀਰੀ ਪੀਰੀ ਅਕੈਡਮੀ, ਡਾਕਟਰ ਹਰਦੀਪ ਸਿੰਘ ਜੀ ਅੰਮ੍ਰਿਤਸਰ (ਜੋ ਐਕੂ-ਪੈਚਰ ਦੁਆਰਾ ਹਰ ਬਿਮਾਰੀ ਦਾ ਇਲਾਜ ਕਰਦੇ ਹਨ) ਏਨ੍ਹਾਂ ਨੰਗਲੀ ਜਥੇ ਦੇ ਵਿਦਿਆਰਥੀਆਂ ਨੇ ਇਸ ਕਾਰਜ 'ਚ ਵਿਸ਼ੇਸ਼ ਜ਼ੁੰਮੇਵਾਰੀ ਨਿਭਾਈ।

ਦਾਸ :

ਗਿ: ਗੁਰਵਿੰਦਰ ਸਿੰਘ ਨੰਗਲੀ

ਸ੍ਰੀ ਸਰਬਲੋਹ ਬੁੰਗਾ

ਜਥਾ ਨੰਗਲੀ

# ਟੀਕਾਕਾਰ ਦੇ ਵਿਦਿਆਰਥੀ ਵੱਲੋਂ

ਹੱਥਲੀ ਪੁਸਤਕ ਆਤਮ-ਵਿਚਾਰ ਦੀ ਲਿਖਾਈ ਸਤਿਗੁਰੂ ਕਲਗੀਧਰ ਜੀ ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਪਾ ਕਰਕੇ ਸਿੱਖ ਪੰਥ ਦੇ ਮਹਾਨ ਵਿਦਵਾਨ ਗਿਆਨੀ ਸੰਤ ਬਾਬਾ ਗੁਰਵਿੰਦਰ ਸਿੰਘ ਜੀ ਨੰਗਲੀ ਵਾਲਿਆਂ ਪਾਸੋਂ ਕਰਵਾਈ। ਬਾਬਾ ਗੁਰਵਿੰਦਰ ਸਿੰਘ ਜੀ ਨੂੰ ਇਸ ਗ੍ਰੰਥ ਲਿਖਣ ਲਈ ਭਾਵੇਂ ਬਹੁਤ ਸਾਰੇ ਵਿਦਿਆਰਥੀਆਂ, ਗੁਰੂਜਨਾਂ, ਵਿਦਵਾਨਜਨਾਂ ਨੇ ਪ੍ਰੇਰਿਤ ਕੀਤਾ, ਪਰ ਇਸ ਦੇ ਨਾਲ ਹੀ ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ ਦੇ 15ਵੇਂ ਜਥੇਦਾਰ ਸਿੰਘ ਸਾਹਿਬ ਜਥੇਦਾਰ ਬਾਬਾ ਗੱਜਣ ਸਿੰਘ ਜੀ ਅਤੇ ਸੰਤ ਗੁਰਦੇਵ ਸਿੰਘ ਜੀ ਗੁਰਦੁਆਰਾ ਸ਼ਹੀਦੀ ਬਾਗ ਵਾਲਿਆਂ ਦੀ ਬਖਸ਼ਿਸ਼ ਨਾਲ ਇਸ ਗ੍ਰੰਥ ਦੀ ਲਿਖਾਈ ਸੰਤ ਗਿ: ਬਾਬਾ ਗੁਰਵਿੰਦਰ ਸਿੰਘ ਜੀ ਨੇ ਪੂਰੀ ਕੀਤੀ ਹੈ।

ਬਾਬਾ ਗੁਰਵਿੰਦਰ ਸਿੰਘ ਜੀ ਦਾ ਜਨਮ ਨੰਗਲੀ ਨਗਰ ਵਿਖੇ ਸਰਦਾਰ ਕਸ਼ਮੀਰ ਸਿੰਘ ਦੇ ਘਰ ਮਾਤਾ ਨਰਿੰਦਰ ਕੌਰ ਦੀ ਕੁੱਖੋਂ 8 ਚੇਤ 1990 ਵਿਚ ਹੋਇਆ। ਗਿਆਨੀ ਜੀ ਬਚਪਨ ਤੋਂ ਰੱਬੀ ਭਜਨ ਅਤੇ ਵਿੱਦਿਆ ਦੀ ਸੂਝ-ਬੂਝ ਰੱਖਣ ਵਾਲੇ ਮਹਾਂਪੁਰਖ ਹਨ। ਗਿਆਨੀ ਜੀ ਦੇ ਜਨਮ ਤੋਂ ਪਹਿਲਾਂ ਉਨ੍ਹਾਂ ਦੇ ਨਾਨਾ ਜੀ ਜਥੇਦਾਰ ਬਾਬਾ ਜੋਗਿੰਦਰ ਸਿੰਘ ਜੀ ਨਿਹੰਗ ਸਿੰਘ ਜੀ ਨੇ ਮਿਸਲ ਸ਼ਹੀਦਾਂ ਤਰਨਾ ਦਲ ਦੇ 12ਵੇਂ ਜਥੇਦਾਰ ਸਚਖੰਡ ਵਾਸੀ ਬਾਬਾ ਬਿਸ਼ਨ ਸਿੰਘ ਜੀ ਪਾਸੋਂ ਅਰਦਾਸਾ ਕਰਵਾਇਆ ਜਿਸ ਕਰਕੇ ਗਿਆਨੀ ਜੀ ਦਾ ਜਨਮ ਹੋਇਆ।

ਬਾਬਾ ਗੁਰਵਿੰਦਰ ਸਿੰਘ ਜੀ ਨੇ ਗੁਰਮਤਿ ਦੀ ਮੁੱਢਲੀ ਵਿੱਦਿਆ ਸਭ ਤੋਂ ਪਹਿਲਾਂ ਆਪਣੇ ਨਗਰ ਦੇ ਹੀ ਪੂਰਨ ਬਿਬੇਕੀ, ਸਤਿਗੁਰਾਂ ਤੋਂ ਦ੍ਰਿੜ੍ਹ ਨਿਸ਼ਚਾ ਅਤੇ ਭਰੋਸਾ ਰੱਖਣ ਵਾਲੇ ਮਹਾਨ ਸਿਦਕੀ ਗੁਰਸਿੱਖ ਬਾਬਾ ਅਮਰ ਸਿੰਘ ਜੀ ਦੇ ਪਾਸੋਂ ਪ੍ਰਾਪਤ ਕੀਤੀ ਤੇ ਫਿਰ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ ਦੇ ਮਹਾਨ ਉਸਤਾਦਾਂ, ਮੌਜੂਦਾ ਮਹਾਂਪੁਰਖਾਂ ਤੋਂ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ। ਗਿਆਨੀ ਜੀ ਨੇ ਜਥੇ ਵਿਚ ਰਹਿ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਅਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਕਬਿੱਤ ਸਵੱਈਆ ਦੀ ਸੰਥਿਆ ਕੀਤੀ। ਗਿਆਨੀ ਜੀ ਨੇ ਜਥੇ ਵਿਚ ਰਹਿ ਕੇ ਸ੍ਰੀ ਗੁਰੂ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਸ੍ਰੀ ਗੁਰੂ ਪੰਥ ਪ੍ਰਕਾਸ਼, ਅਧਿਆਤਮ ਪ੍ਰਕਾਸ਼, ਵਿਚਾਰ ਮਾਲਾ, ਸਾਰਕੁਤਾਵਲੀ, ਭਾਵਰਸਾਮ੍ਰਿਤ, ਚਾਣਕੀਆ ਰਾਜਨੀਤੀ, ਪਿੰਗਲ ਇਤਿਆਦਕ ਗ੍ਰੰਥਾਂ ਦਾ ਅਧਿਐਨ ਕੀਤਾ। ਹਜ਼ੂਰੀ ਟਕਸਾਲ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਗਿਆਨੀ ਹਰਦੀਪ ਸਿੰਘ ਜੀ ਪਾਸੋਂ ਜ਼ਫਰਨਾਮਾ ਦੀ ਦੁਬਾਰਾ ਸੰਥਿਆ ਕੀਤੀ ਅਤੇ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਦੀ ਸੰਥਿਆ ਕੀਤੀ। ਨਿਰਮਲੇ ਸੰਤਾਂ ਵਿਚੋਂ ਸੰਤ ਤੇਜਾ ਸਿੰਘ ਜੀ ਖੁੱਡੇ ਵਾਲਿਆਂ, ਅਚਾਰੀਆ ਪੁਸ਼ਪਰਾਜ ਜੀ ਤੇ ਸੁਆਮੀ ਨਿਰਮਲ ਚੇਤਨ ਜੀ ਪਾਸੋਂ ਅਧਿਆਤਮ ਪ੍ਰਕਾਸ਼, ਵੈਰਾਗ ਸ਼ੱਤਕ, ਪ੍ਰਬੋਧ ਚੰਦਰਨਾਟਕ, ਵਿਚਾਰ

ਚੰਦ੍ਰੋਦੈ, ਵੀਚਾਰ ਸਾਗਰ, ਆਦਿਕ ਅਤੇ ਸੰਸਕ੍ਰਿਤ ਦੀ ਮੁੱਢਲੀ ਵਿੱਦਿਆ ਦਾ ਅਧਿਐਨ ਕੀਤਾ।

ਮੌਲਵੀ ਅਤੀਕ ਅਹਮਦ ਸਾਹਿਬ ਜੀ ਪਾਸੋਂ ਗਿਆਨੀ ਜੀ ਨੇ ਫ਼ਾਰਸੀ ਦੀ ਵਿਆਕਰਣ ਅਤੇ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਸਾਰੀ ਬਾਣੀ ਦੇ ਅਰਥ, ਫਤਹਨਾਮਹ, ਜ਼ਫ਼ਰਨਾਮਹ ਅਤੇ ਸ੍ਰੀ ਸਰਬਲੋਹ ਪ੍ਰਕਾਸ਼ ਵਿਚ ਫ਼ਾਰਸੀ ਅਤੇ ਅਰਬੀ ਵਾਲੇ ਸ਼ਬਦਾਂ ਦੇ ਅਰਥ ਪੜ੍ਹੇ।

ਇੰਜ ਗਿਆਨੀ ਜੀ ਨੇ ਗੁਣੀਜਨ ਮਹਾਂਪੁਰਸ਼ਾਂ ਮਹਾਂਪੁਰਸ਼ਾਂ ਪਾਸ ਰਹਿ ਕੇ ਉੱਚ ਦਰਜੇ ਦੀ ਵਿੱਦਿਆ ਹਾਸਿਲ ਕੀਤੀ ਅਤੇ ਹੁਣ ਸਮੁੱਚੇ ਪੰਥ ਵਿਚ ਗਿਆਨੀ ਜੀ ਗੁਰਮਤਿ ਦੀ ਵਿੱਦਿਆ ਪੜ੍ਹਾਉਣ ਦੇ ਨਾਲ-ਨਾਲ ਗੁਰਸਿੱਖੀ ਦਾ ਮਹਾਨ ਪ੍ਰਚਾਰ ਕਰ ਰਹੇ ਹਨ।

ਜਦ ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਆਏ ਤਾਂ ਕਲਗੀਧਰ ਜੀ ਨੇ ਭਾਈ ਨੰਦ ਲਾਲ ਜੀ ਦੇ ਬੰਦਗੀਨਾਮਾ ਗ੍ਰੰਥ ਦਾ ਨਾਂਅ ਬਦਲ ਕੇ ਜ਼ਿੰਦਗੀਨਾਮਾ ਰੱਖ ਦਿੱਤਾ ਅਤੇ ਨਾਲ ਹੀ ਜ਼ਿੰਦਗੀਨਾਮਾ ਸਿੰਘਾਂ ਨੂੰ ਪੜ੍ਹਾਉਣ ਦਾ ਹੁਕਮ ਦਿੱਤਾ। ਭਾਈ ਸਾਹਿਬ ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਖ਼ਸ਼ਿਸ਼ਾਂ ਪ੍ਰਾਪਤ ਕਰਕੇ ਸਿੰਘਾਂ ਨੂੰ ਫ਼ਾਰਸੀ ਪੜ੍ਹਾਉਣ ਦੀ ਸੇਵਾ ਕਰਦੇ ਰਹੇ। ਭਾਈ ਸਾਹਿਬ ਤੋਂ ਬਾਅਦ ਉਨ੍ਹਾਂ ਦੀ ਬਾਣੀ ਦੇ ਅਰਥ ਸੀਨਾ ਬਸੀਨਾ ਵਿਰਲੇ ਵਿਰਲੇ ਮਹਾਂਪੁਰਖ ਪੰਥ ਵਿਚ ਪੜ੍ਹਾਉਂਦੇ ਰਹੇ। ਜ਼ਿੰਦਗੀਨਾਮੇ ਦੇ ਟੀਕਾਕਾਰ ਸੰਤ ਖ਼ਾਲਸਾ ਸਰੂਪ ਸਿੰਘ ਜੀ ਲਿਖਦੇ ਹਨ ਕਿ ਭਾਈ ਸਾਹਿਬ ਭਾਈ ਨੰਦ ਲਾਲ ਜੀ ਤੋਂ ਵਿੱਦਿਆ ਪੜ੍ਹਾਉਣ ਦੀ ਇਕ ਸੰਪ੍ਰਦਾ ਵੀ ਚੱਲੀ।

1. ਭਾਈ ਮਨੀ ਸਿੰਘ ਜੀ
2. ਭਾਈ ਦੀਵਾਨ ਸਿੰਘ ਜੀ
3. ਭਾਈ ਗੁਰਦਿਆਲ ਸਿੰਘ ਜੀ
4. ਗਿਆਨੀ ਗੁਰਬਖਸ਼ ਸਿੰਘ ਜੀ
5. ਭਾਈ ਅਮਰ ਸਿੰਘ ਜੀ
6. ਭਾਈ ਰਾਮ ਸਿੰਘ ਜੀ
7. ਭਾਈ ਹਜ਼ੂਰਾ ਸਿੰਘ ਜੀ
8. ਗਿਆਨੀ ਬਖ਼ਸ਼ੀਸ਼ ਸਿੰਘ ਜੀ
9. ਸੰਤ ਖ਼ਾਲਸਾ ਗਿਆਨੀ ਸਰੂਪ ਸਿੰਘ ਜੀ

ਗਿਆਨੀ ਸਰੂਪ ਸਿੰਘ ਜੀ ਤੋਂ ਬਾਅਦ ਬਾਬਾ ਦਇਆ ਸਿੰਘ ਜੀ ਨਿਹੰਗ ਸਿੰਘ ਅਤੇ ਬਾਬਾ ਕਰਤਾਰ ਸਿੰਘ ਜੀ ਨਿਹੰਗ ਸਿੰਘ ਜੀ ਮੋਟਾ ਅੱਖਰ ਇਸ ਬਾਣੀ ਨੂੰ ਪੜ੍ਹਾਉਣ ਦੀ ਸੇਵਾ ਸਮੇਂ ਨਾਲ ਕਰਦੇ ਰਹੇ।

ਅੱਜ ਕੱਲ੍ਹ ਉਸੇ ਪ੍ਰੰਪਰਾ ਨੂੰ ਜਾਰੀ ਰੱਖਦਿਆਂ ਸੰਤ ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ ਵਾਲੇ, ਸਿੰਘ ਸਾਹਿਬ ਜਥੇਦਾਰ ਬਾਬਾ ਗੱਜਣ ਸਿੰਘ ਜੀ ਦੀ ਆਗਿਆ ਅਨੁਸਾਰ ਸਮਾਧਾ ਬਾਬਾ ਨੌਧ ਸਿੰਘ ਜੀ ਗੁਰਮਤਿ ਵਿਦਿਆਲੇ, ਮੀਰੀ-ਪੀਰੀ ਅਕੈਡਮੀ ਅਤੇ ਭਾਈ ਨੰਦ ਲਾਲ ਜੀ ਗੁਰਮਤਿ ਵਿਦਿਆਲਾ ਸ੍ਰੀ ਸਰਬਲੋਹ ਬੁੰਗਾ ਨੰਗਲੀ ਇਤਿਆਦਿਕ ਵਿਦਿਆਲਿਆਂ ਮਹਾਂ ਵਿਦਿਆਲਿਆਂ ਵਿਚ ਪੜ੍ਹਾ ਰਹੇ

ਹਨ। ਗਿਆਨੀ ਜੀ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਨਾਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਮ ਬਾਣੀ, ਸ੍ਰੀ ਸਰਬਲੋਹ ਮਹਾਰਾਜ ਦੀ ਗੁਰਬਾਣੀ ਅਤੇ ਇਤਿਹਾਸਕ, ਵੇਦਾਂਤਿਕ, ਪਿੰਗਲ, ਵਿਆਕਰਣ ਆਦਿਕ ਦੇ ਗ੍ਰੰਥ ਵੀ ਪੜ੍ਹਾ ਰਹੇ ਹਨ। ਦਾਸ ਨੂੰ ਗਿਆਨੀ ਗੁਰਵਿੰਦਰ ਸਿੰਘ ਜੀ ਪਾਸੋਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਦੀ ਸੰਥਿਆ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ।

## ਜੱਥਾ ਨੰਗਲੀ ਵਿੱਚੋਂ ਵਿਦਿਆ ਪੜ੍ਹਨ ਵਾਲੇ ਸਿੰਘਾਂ ਦੇ ਨਿਯਮ

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਗੁਰੂ ਦਸਮ, ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦੀ ਬਾਣੀ ਉਪਰ ਇਕ ਸਮਾਨ ਸ਼ਰਧਾ ਰੱਖਦਾ ਹੋਵੇ।
2. ਰੋਜ਼ਾਨਾ ਘੱਟੋ ਘੱਟ 10 ਬਾਣੀਆਂ ਦਾ ਨੇਮੀ ਹੋਵੇ। 7 ਬਾਣੀਆਂ ਨਿੱਤਨੇਮ ਅਤੇ ਤਿੰਨ ਬਾਣੀਆਂ (ਸ਼ਬਦ ਹਜ਼ਾਰੇ ਆਦਿ, ਦਸਮ ਅਤੇ ਆਰਤੀ)
3. ਨਿੱਤਨੇਮ ਤੋਂ ਇਲਾਵਾ ਰੋਜ਼ਾਨਾ ਘੱਟੋ ਘੱਟ ਇਕ ਅਠੋਤ੍ਰੀ ਮਾਲਾ ਗੁਰਮੰਤ੍ਰ ਅਤੇ ਮੂਲਮੰਤ੍ਰ ਦੀ ਕਰੇ।
4. ਭਾਈ ਗੁਰਦਾਸ ਸਾਹਿਬ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਜਾਣ ਕੇ ਸ਼ਰਧਾ ਕਰੇ।
5. ਗੁਰ-ਇਤਿਹਾਸ ਉਪਰ ਸ਼ਰਧਾ ਰੱਖੇ।
6. ਸਦਾ ਪੰਜ ਕੱਕਿਆਂ (ਕੇਸ ਸਮੇਤ ਕੇਸਕੀ, ਕੰਘਾ, ਕਛਿਹਰਾ, ਕੜਾ, ਕ੍ਰਿਪਾਨ) ਦਾ ਧਾਰਨੀ ਹੋਵੇ।
7. ਰੋਜ਼ਾਨਾ ਦੀ ਸੰਥਿਆ ਘੱਟੋ ਘੱਟ ਪੰਜ ਵਾਰੀ ਪੜ੍ਹੇ ਅਤੇ ਵੱਧ ਤੋਂ ਵੱਧ ਪੰਝੀ ਵਾਰ ਪੜ੍ਹੇ।
8 ਗੁਰ ਤਖ਼ਤਾਂ, ਗੁਰਧਾਮਾਂ ਅਤੇ ਸ਼ਹੀਦ ਗੰਜਾਂ ਦਾ ਆਪਣੇ ਮਨ ਵਿਚ ਸਤਿਕਾਰ ਰੱਖੇ।
9. ਨਿਸ਼ਾਨ ਸਾਹਿਬ ਨੂੰ ਸਿੱਖੀ ਦਾ ਧ੍ਵਜ ਜਾਣ ਕੇ ਸਦਾ ਹੀ ਨਮਸ਼ਕਾਰ ਕਰੇ।
10. ਅਕਾਲੀ ਗੁਰ ਮਰਯਾਦਾ ਨੂੰ ਭਾਵਨਾ ਨਾਲ ਮੰਨੇ ਅਤੇ ਆਪਣੀ ਜ਼ਿੰਦਗੀ ਵਿੱਚ ਧਾਰਨ ਕਰੇ।
11. ਵਿੱਦਿਆ ਗੁਰੂ (ਉਸਤਾਦ) ਦਾ ਪੂਰਨ ਸਤਿਕਾਰ ਕਰੇ।
12. ਦੂਸਰੇ ਮੱਤਾਂ ਦਾ ਸਤਿਕਾਰ ਕਰੇ ਅਤੇ ਦੂਜੇ ਮੱਤਾਂ ਦੇ ਗ੍ਰੰਥ ਵੀ ਪੜ੍ਹੇ।
13. ਆਲਸੀ ਨਾ ਹੋਵੇ।
14. ਕੁਕਰਮੀ ਨਾ ਹੋਵੇ।

15. ਸਦਾ ਪੰਜ ਹਾਹਿਆਂ (ਹਜ਼ਾਮਤ, ਹੁੱਕਾ, ਹਲਾਲ, ਹਾਮ, ਹਿਨਾ) ਤੋਂ ਬਚ ਕੇ ਰਹੇ।
16. ਪੜ੍ਹੀ ਹੋਈ ਵਿੱਦਿਆ ਨੂੰ ਅੱਗੇ ਵੰਡੇ।

## ਟੀਕਾਕਾਰ ਜੀ ਦੇ ਪਾਸੋਂ ਵਿਦਿਆ ਪ੍ਰਾਪਤ ਕਰਨ ਵਾਲੇ ਕੁਝ ਵਿਦਿਆਰਥੀਆਂ ਦੇ ਨਾਮ

ਗਿਆਨੀ ਜੀ ਨੇ ਆਪਣੇ ਛੋਟੇ ਜਿਹੇ ਜੀਵਨ ਕਾਲ ਵਿਚ ਬਹੁਤ ਸਾਰੇ ਵਿਦਿਆਰਥੀ ਪੜ੍ਹਾਏ ਹਨ ਜਿਨ੍ਹਾਂ ਦੀ ਨਮੂਨੇ ਮਾਤਰ ਛੋਟੀ ਜਿਹੀ ਸੂਚੀ ਇਸ ਪ੍ਰਕਾਰ ਹੈ। ਉਸਤਾਦ ਗਿ: ਧਰਮ ਸਿੰਘ ਜੀ ਖਡੂਰ ਸਾਹਿਬ ਵਾਲੇ, ਗਿ: ਜਸਬੀਰ ਸਿੰਘ ਜੀ ਕੋਹਾਲਾ (ਲਿਖਾਰੀ), ਗਿ: ਬਲਕਾਰ ਸਿੰਘ ਜੀ ਮੜ੍ਹੀਆਵਾਲ ਵਾਲੇ, ਗਿ: ਪ੍ਰਭਜੋਤ ਸਿੰਘ ਜੀ ਘੱਗਾ, ਗਿ: ਗਰਜੰਟ ਸਿੰਘ ਬੈਂਕਾ, ਗਿ: ਜੋਬਨਜੀਤ ਸਿੰਘ ਜੀ ਧਰਦੇਓ, ਗਿ: ਦੀਪ ਸਿੰਘ ਪਾਉਂਟਾ ਸਾਹਿਬ, ਗਿ: ਜਗਮੋਹਨ ਸਿੰਘ ਡੇਰੀਵਾਲ ਗੜ੍ਹਵਈ, ਗਿ: ਬਲਜਿੰਦਰ ਸਿੰਘ ਸ਼ਾਹਕੋਟ, ਗਿ: ਸੁਖਜਿੰਦਰ ਸਿੰਘ ਸ਼ਾਹਕੋਟ, ਗਿ: ਗਗਨਦੀਪ ਸਿੰਘ ਰਾਜਪੁਰਾ, ਗਿ: ਜਗਤਗੁਰੂ ਸਿੰਘ ਜੀ ਮੀਰੀ ਪੀਰੀ ਅਕੈਡਮੀ U.S.A., ਗਿ: ਪ੍ਰੇਮਪਾਲ ਸਿੰਘ ਜੀ ਇਟਲੀ ਮੀਤ ਪ੍ਰਧਾਨ, ਗਿ: ਕੁਲਜੀਤ ਸਿੰਘ ਜੀ ਰੰਗੜਵਾਲ, ਗਿ: ਗਗਨਦੀਪ ਸਿੰਘ ਜੀ ਰਾਜਪੁਰਾ, ਗਿ: ਸ਼ੇਰ ਸਿੰਘ ਜੀ ਸ਼ਹੀਦੀ ਬਾਗ, ਗਿ: ਬੀਰਬਲ ਸਿੰਘ ਜੀ ਸ਼ਹੀਦੀ ਬਾਗ, ਗਿ: ਬੇਅੰਤ ਸਿੰਘ ਜੀ ਮੁਕਤਸਰ ਸਾਹਿਬ, ਗਿ: ਬੂਟਾ ਸਿੰਘ ਜੀ ਯੂ.ਪੀ., ਗਿ: ਸੁਖਬੀਰ ਸਿੰਘ ਜੀ ਘੋਲੀਆ, ਗਿ: ਹਰੀ ਸਿੰਘ ਨਿੱਝਰ, ਗਿ: ਸੋਨਦੀਪ ਸਿੰਘ ਜੀ ਨੰਗਲੀ, ਗਿ: ਸਤਵਿੰਦਰ ਸਿੰਘ ਜੀ ਯੂ.ਪੀ., ਗਿ: ਕੁਲਦੀਪ ਸਿੰਘ ਜੀ ਢੁੱਡੀਕੇ (ਕਨੇਡਾ), ਗਿ: ਬਲਜੀਤ ਸਿੰਘ ਜੀ ਰਾਏਕੋਟ (ਅਮਰੀਕਾ), ਗਿ: ਬਲਦੀਪ ਸਿੰਘ ਜੀ (ਯੂ.ਕੇ.), ਗਿ: ਗੁਰਪਿੰਦਰ ਸਿੰਘ ਜੀ ਹਰਚੋਵਾਲ, ਗਿ: ਲਵਪ੍ਰੀਤ ਸਿੰਘ ਜੀ ਯੂ.ਪੀ.,ਗਿ: ਨਰਿੰਦਰ ਸਿੰਘ ਯੂ.ਪੀ., ਗਿ: ਦਵਿੰਦਰ ਸਿੰਘ ਜੀ ਯੂ.ਕੇ., ਸੰਤ ਗਿਆਨੀ ਸਿਮਰਨਜੀਤ ਸਿੰਘ ਕਿਲਾ ਮੇਘਾ, ਗਿ: ਸੁਖਜਿੰਦਰ ਸਿੰਘ ਜੀ ਮੜ੍ਹੀਆਂਵਾਲ, ਗਿ: ਅਰਮਿੰਦਰ ਸਿੰਘ ਜੀ (ਸਪੁੱਤਰ ਗਿ: ਜਸਵੰਤ ਸਿੰਘ ਜੀ ਮੰਜੀ ਸਾਹਿਬ), ਗਿ: ਮੇਜਰ ਸਿੰਘ ਜੀ ਪਾਰੋਵਾਲ, ਗਿ: ਰਵਿੰਦਰ ਸਿੰਘ ਜੀ ਰਾਜਸਥਾਨ, ਗਿ: ਰਾਜਬੀਰ ਸਿੰਘ ਰਜੋਆ, ਗਿ: ਜੋਬਨਪ੍ਰੀਤ ਸਿੰਘ ਜੀ ਗਬਰੂ, ਗਿ: ਦੁਰਲੱਭ ਸਿੰਘ ਜੀ ਯੂ.ਪੀ., ਗਿ: ਪਰਮਜੀਤ ਸਿੰਘ ਨੰਗਲੀ, ਗਿ: ਜਤਿੰਦਰ ਸਿੰਘ ਧੂੰਦਾ, ਗਿ: ਗੁਰਵਿੰਦਰ ਸਿੰਘ ਧੂੰਦਾ, ਗਿ: ਮਹਿਤਾਬ ਸਿੰਘ ਤਲਵੰਡੀ ਦਸੌਂਦਾ ਸਿੰਘ, ਗਿ: ਹਰੀ ਸਿੰਘ ਨਿੱਝਰ, ਗਿ: ਗੁਰਪ੍ਰਤਾਪ ਸਿੰਘ ਜੀ, ਗਿ: ਜਰਨੈਲ ਸਿੰਘ ਹਰਿਆਣਾ, ਗਿ: ਹਰਦੀਪ ਸਿੰਘ ਜੀ ਰਾਜਸਥਾਨ, ਗਿ: ਦਵਿੰਦਰ ਸਿੰਘ ਜੀ ਬੰਡਾਲਾ, ਗਿ: ਸਰੂਪ ਸਿੰਘ ਜੀ, ਗਿ: ਮੇਜਰ ਸਿੰਘ ਜੀ, ਗਿ. ਜੋਬਨ ਸਿੰਘ, ਗਿ: ਗੁਰਪ੍ਰਤਾਪ ਸਿੰਘ ਜੀ, ਗਿ: ਗੁਰਦੀਪ ਸਿੰਘ ਜੀ ਦੇਰੀਆ, ਗਿ: ਜਸਪ੍ਰੀਤ ਸਿੰਘ ਜੀ ਉਸਤਾਦ, ਗਿ: ਵਰਿਆਮ ਸਿੰਘ, ਗਿ: ਪਰਸ਼ੋਤਮ ਸਿੰਘ ਜੀ, ਗਿ: ਖੜਕ ਸਿੰਘ ਮੜੀਆਂਵਾਲ, ਗਿ. ਜਸਪਾਲ ਸਿੰਘ ਸ਼ਹਿਨਸ਼ਾਹ, ਗਿ: ਤਰਲੋਚਨ **ਸਿੰਘ ਜੀ ਕਪੂਰੇ (ਮੋਗਾ)**, ਗਿ. ਕੁਲਜੀਤ ਸਿੰਘ ਰੰਗੜ ਨੰਗਲ, ਗਿ. ਗਗਨਦੀਪ ਸਿੰਘ ਭੰਬੋਈ, ਗਿ: ਗਗਨਦੀਪ ਸਿੰਘ ਜੀ ਪਟਿਆਲਾ, ਗਿ: ਸੁਰਜੀਤ ਸਿੰਘ ਜੀ ਮੰਨਣ, ਗਿ: ਨਿਸ਼ਾਨ ਸਿੰਘ ਭਰਥ (ਤਰਨਾ ਦਲ), ਗਿ: ਹਰਮਨ ਸਿੰਘ ਬੇਸਕ ਸਿੱਖੀ ਵਾਲੇ, ਭਾਈ ਸੁਪ੍ਰੀਤ ਸਿੰਘ ਜੀ ਅਮਰੀਕਾ, ਗਿ: ਤਰਲੋਚਨ

ਸਿੰਘ ਜਬੋਵਾਲ, ਗਿ: ਨਿਸ਼ਾਨ ਸਿੰਘ ਮੰਡਿਆਲਾ, ਭਾਈ ਅੰਮ੍ਰਿਤਪਾਲ ਸਿੰਘ ਮਲੇਸ਼ੀਆ, ਭਾਈ ਅਸ਼ਵਿੰਦਰ ਸਿੰਘ ਮਲੇਸ਼ੀਆ, ਭਾਈ ਜਸਵਿੰਦਰ ਸਿੰਘ ਜੀ ਮਲੇਸ਼ੀਆ, ਭਾਈ ਗੌਰਵ ਸਿੰਘ ਜੀ, ਨਿਹੰਗ ਸਿੰਘ ਪ੍ਰੇਮ ਸਿੰਘ ਸ੍ਰੀ ਦਮਦਮਾ ਸਾਹਿਬ ਭਾਈ ਨਿਸ਼ਾਨ ਸਿੰਘ ਜੀ ਮੱਲ੍ਹੀਆਂ, ਗਿ: ਮਨਜਿੰਦਰ ਸਿੰਘ ਜੀ ਲੋਹਗੜ੍ਹੀਆ, ਭਾਈ ਖੜਕ ਸਿੰਘ ਜੀ ਮਹਿਤਾ ਚੌਕ, ਭਾਈ ਅਕਾਸ਼ਦੀਪ ਸਿੰਘ ਅੰਮ੍ਰਿਤਸਰ, ਭਾਈ ਗੁਰਜੀਤ ਸਿੰਘ ਜੀ ਐਗਰੀਕਲਚਰ, ਭਾਈ ਹਰੀ ਸਿੰਘ ਮਹਿਤਾ ਚੌਕ, ਭਾਈ ਬਲਜੀਤ ਸਿੰਘ ਕੋਹਾੜਵਿੰਡ, ਭਾਈ ਵਰਿੰਦਰ ਸਿੰਘ ਭਲਾਈਪੁਰ, ਭਾਈ ਹਰਪ੍ਰੀਤ ਸਿੰਘ ਭਲਾਈਪੁਰ ਡੋਗਰਾਂ, ਗਿ: ਰਣਜੀਤ ਸਿੰਘ ਜੱਜ, ਭਾਈ ਸਾਹਿਬ ਸਿੰਘ ਬਟਾਲਾ, ਭਾਈ ਗੁਰਬੀਰ ਸਿੰਘ ਮੜ੍ਹੀਆਵਾਲ, ਭਾਈ ਸੁਮੇਰ ਸਿੰਘ ਜੀ ਕੈਲਾਖੁਰਦ, ਭਾਈ ਜੋਰਾਵਰ ਸਿੰਘ ਤਰਨਾ ਦਲ, ਭਾਈ ਕਸ਼ਮੀਰ ਸਿੰਘ ਜੀ, ਬਾਬਾ ਕਰਮ ਸਿੰਘ ਜੀ ਨਿਹੰਗ ਸਿੰਘ (ਕੋਟ ਈਸੇ ਖਾਂ), ਬਾਬਾ ਆਤਮਾ ਸਿੰਘ ਜੀ ਨਿਹੰਗ ਸਿੰਘ ਘਟਕਾ, ਬਾਬਾ ਹਰਜਿੰਦਰ ਸਿੰਘ ਜੀ ਮਹਾਂਕਾਲ ਭਰਥ, ਗਿ: ਰਿਪਨਦੀਪ ਸਿੰਘ ਢਡਿਆਲਾ, ਗਿ: ਗਗਨਦੀਪ ਸਿੰਘ ਭੰਬੋਈ, ਗਿ: ਕੰਵਲਜੀਤ ਸਿੰਘ ਜੀ ਅਸਟ੍ਰੇਲੀਆ, ਗਿ: ਨਿਸ਼ਾਨ ਸਿੰਘ ਚੱਬਾ, ਗਿ: ਦੀਦਾਰ ਸਿੰਘ ਜੀ ਤਰਨਾ ਦਲ (ਬਾਬਾ ਬਕਾਲਾ ਸਾਹਿਬ), ਗਿ: ਕਿਰਨਵੀਰ ਸਿੰਘ ਜੀ ਨਿਊਜ਼ੀਲੈਂਡ, ਗਿ: ਕਿਰਨਵੀਰ ਸਿੰਘ ਅਸਟ੍ਰੇਲੀਆ, ਗਿ: ਜੁਗਰਾਜ ਸਿੰਘ ਜੀ ਗੁਰਮਤ ਵਿਦਿਆਲਾ ਕੈਰੋਂ, ਗਿ: ਨਵਦੀਪ ਸਿੰਘ ਜੀ, ਗਿ: ਸੁੱਚਾ ਸਿੰਘ ਜੀ, ਗਿ: ਹਰਸ਼ਦੀਪ ਸਿੰਘ ਜੀ, ਗਿ: ਦਿਲਬਾਗ ਸਿੰਘ ਜੀ ਜਬਲੀਧਰ, ਗਿ: ਸੁਖਮਨ ਸਿੰਘ ਜੀ ਹਰਿਦੁਆਰ, ਗਿ: ਦਿਲਬਾਗ ਸਿੰਘ ਹਜ਼ੂਰ ਸਾਹਿਬ, ਸਕਾਲਰ ਮਨਿੰਦਰ ਸਿੰਘ ਜੀ ਪਟਿਆਲਾ ਪੀ.ਐਚ.ਡੀ ਨਿਹੰਗ ਸਿੰਘਾਂ, ਭਾਈ ਸ਼ੇਰ ਸਿੰਘ ਜੀ (ਗੜ੍ਹਵਈ ਬਾਬਾ ਗੱਜਣ ਸਿੰਘ ਜੀ), ਭਾਈ ਸਦਾ ਸਤ ਸਿਮਰਨ ਸਿੰਘ ਮੀਰੀ ਅਕੈਡਮੀ ਯੂ.ਐਸ.ਏ., ਭਾਈ ਹਿੰਮਤ ਸਿੰਘ ਮੀਰੀ ਪੀਰੀ ਅਕੈਡਮੀ, ਭਾਈ ਗੁਰਪ੍ਰਕਾਸ਼ ਸਿੰਘ ਜੀ ਮੀਰੀ ਪੀਰੀ ਅਕੈਡਮੀ ਯੂ.ਐਸ.ਏ, ਬੀਬੀ ਸ਼ਾਂਤੀ ਕੌਰ ਮੀਰੀ ਪੀਰੀ ਅਕੈਡਮੀ ਯੂ.ਐਸ.ਏ. ਆਦਿਕ ਹਨ। ਇਨ੍ਹਾਂ ਉਪਰੋਕਤ ਵਿਦਿਆਰਥੀਆਂ ਵਿਚੋਂ ਕੁਝ ਥੋੜ੍ਹਾ ਅਤੇ ਕੁਝ ਬਹੁਤਾ ਗਿਆਨੀ ਜੀ ਤੋਂ ਪੜ੍ਹੇ ਹਨ।

ਸੋ ਅਸੀਂ ਅਰਦਾਸ ਕਰਦੇ ਹਾਂ ਕਿ ਗਿਆਨੀ ਜੀ ਏਸੇ ਪ੍ਰਕਾਰ ਹੀ ਵਿਦਿਆ ਵੰਡਦੇ ਹੋਏ ਗੁਰਸਿੱਖੀ ਦਾ ਪ੍ਰਚਾਰ ਕਰਦੇ ਰਹਿਣ।

**ਗੁਰਸ਼ਬਦ ਪ੍ਰਚਾਰ ਸੰਸਥਾ**
**ਗਿ. ਜਸਵੀਰ ਸਿੰਘ (ਕੋਹਾਲਾ)**
**ਜਲੰਧਰ**

ੴ ਸਤਿਗੁਰ ਪ੍ਰਸਾਦਿ॥

ਸ੍ਰੀ ਵਾਹਿਗੁਰੂ ਜੀ ਫਤੇ॥ ਸ੍ਰੀ ਭਵਾਨੀ ਜੀ ਸਹਾਇ॥

ਅਥ ਆਤਮ ਵਿਚਾਰ ਅਥਵਾ ਵਿਚਾਰ ਮਾਲਾ ਕਵਿ ਅਨਾਥ ਕੀ ਕਾ, ਬਾਲ ਬੋਧਨੀ ਟੀਕਾ ਸੁਗਮ ਭਾਸ਼ਾ ਮੇਂ ਗੁਰਪਦਕੀਟ ਗੁਰੋਤਮ ਹਰੀ ਨੰਗਲੀ-ਵਾਸੀ ਲਿਖ਼ਜਤੇ॥

ਦੋਹਰਾ॥

ਮਹਾਕਾਲ ਅਰੁ ਭਗਵਤੀ, ਪ੍ਰਿਥਮ ਗੁਰਿ ਸਰਨਾਇ॥
ਟੀਕਾ ਬਾਲ ਸੁਬੋਧਨੀ, ਕਰਹੁੰ ਮਾਥਿ ਟਿਕਾਇ॥ ੧॥
ਗੁਰ ਨਾਨਕ ਅੰਗਦ ਗੁਰੋ, ਅਮਰਦਾਸ ਚਰਨਾਇ॥
ਰਾਮਦਾਸ ਅਰਜੁਨ ਗੁਰੋ, ਹਰਿਗੋਬਿੰਦ ਮਨਾਇ॥ ੨॥
ਹਰਿਰਾਇ ਹਰਿਕ੍ਰਿਸਨ ਗੁਰੋ, ਤੇਗ ਬਹਾਦੁਰ ਬੰਦਿ॥
ਗੁਰ ਗੁਬਿੰਦ ਗੁਰ ਪੰਥ ਜੂ, ਗੁਰੋ ਗ੍ਰੰਥ ਸੁਖਕੰਦ॥ ੩॥

ਚੌਪਈ॥

ਮਾਤ ਸਾਰਦਾ ਵਿਦਿਆ ਪ੍ਰਦੈਨੀ॥
ਗੁਰਿ ਚਰਨਨ ਪਰਿ ਲੇਵੈ ਚੈਨੀ॥
ਤਾਹਿ ਪ੍ਰਸਾਦਿ ਟੀਕਾ ਸੁ ਕਰਜੋ॥
ਮੁਗਧ ਅਜਾਨੰ ਗੁਰਿ ਲਗਿ ਤਰਜੋ॥ ੪॥
ਵਿਦਜਾ ਦਾਤੇ ਗੁਰਵਰ ਭਾਰੀ
ਬੰਦੋਂ ਸਭਿਨ ਕੇ ਪਦ ਮਝਾਰੀ॥
ਹੌਂ ਕਵਿ ਨਾਹਿਨ ਨਾਹਿ ਸੁਗਜਾਨੀ॥
ਚਰਨਿ ਪਰੈ ਕੀ ਲਾਜਿ ਰਖਾਨੀ॥ ੫॥

---

## ਅਥ ਸੁ ਟੀਕਾ ਸੁਲੱਛਨ ਕਥਤੇ॥ ਗੁਰ ਬਲਿ॥

**ਦੋਹਰਾ॥**

**ਪ੍ਰਮਾਨਿਸਿਧਿ ਪਦਛੇਦ ਪੁਨਿ, ਵਿਯਾਕਰਨੰ ਵਜੁਤਪਤਿ॥**
**ਅੰਨਵੈ ਅਰੁ ਸਮਾਧਾਨੰ, ਪੰਚ ਲੱਛਨ ਕਹੈ ਸਤਿ॥ ੬॥**

**ਵਾਰਤਿਕ ਟੀਕਾ ਲੱਛਣ**— ਵਿਦਵਾਨ ਪੁਰਖਾਂ ਅਨੁਸਾਰ ਟੀਕਾਕਾਰੀ (ਵਿਆਖਿਆਕਾਰੀ) ਦੇ ਪੰਜ ਨਿਯਮ ਹਨ :-

1) **ਪ੍ਰਮਾਣਸਿਧ**— ਵਸਤੂ ਦੇ ਲੱਛਣ ਕਹਿ ਕੇ, ਪ੍ਰਮਾਣਾਂ ਨਾਲ ਸਿਧ ਕਰਨਾ।

2) **ਪਦਛੇਦ**— ਤੁਕ ਵਿੱਚ ਪਦਾਂ ਨੂੰ ਅੱਡ-ਅੱਡ ਕਰਕੇ ਉਨ੍ਹਾਂ ਪਦਾਂ ਦੇ ਅਰਥ ਕਰਨੇ।

3) **ਵਿਆਕਰਨ**— ਵਿਆਕਰਨ ਅਨੁਸਾਰ ਪਦਾਂ ਦੇ ਧਾਤੂ ਆਦਿਕ ਦੱਸ ਕੇ ਪਦਾਂ ਦੀ ਵਿਉਤਪਤੀ ਕਰਨੀ।

4) **ਅੰਨਵੈ**— ਤੁਕ 'ਚ ਆਏ ਪਦਾਂ ਨੂੰ ਅੰਨਵੈ (ਯੋਗ ਸਥਾਨ) ਕਰਕੇ ਉਨ੍ਹਾਂ ਦਾ ਆਪਸ 'ਚ ਸੰਬੰਧ ਬਣਾਉਣਾ।

5) **ਸਮਾਧਾਨ**— ਤੁਕ ਦੇ ਅਰਥ, ਸਿਧਾਂਤ 'ਚ ਸ਼ੰਕੇ ਦਾ ਸਮਾਧਾਨ ਕਰਨਾ।

ਸੋ ਦਾਸ ਇਤਨਾ ਵਿਦਵਾਨ ਤੇ ਨਹੀਂ ਹੈ ਕਿ ਏਨ੍ਹਾਂ ਨਿਯਮਾਂ ਅਨੁਸਾਰ ਟੀਕਾ ਕਰ ਸਕੇ। ਪਰ ਫੇਰ ਵੀ ਟੀਕੇ 'ਚ ਏਨ੍ਹਾਂ ਨਿਯਮਾਂ ਦਾ ਧਿਆਨ ਰੱਖ ਕੇ ਟੀਕਾ ਕਰਨ ਦਾ ਨਿਮਾਣਾ ਜਿਹਾ ਜਤਨ ਕੀਤਾ ਹੈ।

## ਟੀਕਾ ਕਰਨ ਦੀ ਲੋੜ ਕਿਉਂ ਪਈ ?

ਭਾਵੇਂ ਵਿਚਾਰਮਾਲਾ ਗਰੰਥ ਵਿਦਵਾਨਾਂ, ਵਿਦਿਆਰਥੀਆਂ 'ਚ ਲੋਕਪ੍ਰਿਯ ਹੈ ਅਤੇ ਇਸ ਦੇ ਬਹੁਤ ਸਾਰੇ ਟੀਕੇ, ਸਟੀਕ ਪੰਥ ਪ੍ਰਸਿੱਧ ਹਨ। ਸੰਤ ਗਿਆਨੀ ਸੁਰਜੀਤ ਸਿੰਘ ਜੀ ਸਤੋ ਗਲੀ ਵਾਲਿਆਂ ਨੇ ਵਿਚਾਰ ਮਾਲਾ ਦਾ ਬਹੁਤ ਸੁੰਦਰ ਸਟੀਕ ਲਿਖਿਆ ਹੈ। ਵਿਚਾਰ ਭੰਡਾਰ ਪੁਸਤਕ 'ਚ ਉਨ੍ਹਾਂ ਨੇ ਜਿੱਥੇ ਵਿਚਾਰਮਾਲਾ ਗ੍ਰੰਥ ਦਾ ਪਾਠ ਬਹੁਤ ਸੁਧਾਰ ਕੇ ਲਿਖਿਆ ਹੈ, ਉਥੇ ਪਦ ਅਰਥ ਅਤੇ ਅੱਖਰੀ ਅਰਥ ਬਾ-ਖ਼ੂਬੀ ਢੰਗ ਨਾਲ ਕੀਤੇ ਹਨ। ਵਿਦਿਆਰਥੀਆ ਵਾਸਤੇ ਇਹ ਪੁਸਤਕ ਬਹੁਤ ਲਾਭਕਾਰੀ ਹੈ। ਪਰ ਸੰਪ੍ਰਦਾਵਾਂ 'ਚ ਜੋ ਵਿਚਾਰਮਾਲਾ ਦੇ ਗੁਹਜ ਅਰਥ ਪੜ੍ਹਾਉਂਦੇ ਰਹੇ, ਉਹ ਅਰਥ ਇਸ ਪੁਸਤਕ 'ਚ ਵਿਦਿਆਰਥੀ ਦੀ ਪਹੁੰਚ ਤੋਂ ਦੂਰ (ਕਠਨ) ਜਾਣ ਕੇ ਦਰਜ ਨਹੀਂ ਕੀਤੇ। ਏਸੇ ਤਰ੍ਹਾਂ ਗਿਆਨੀ ਭਗਵਾਨ ਸਿੰਘ ਜੀ ਨੇ ਵੀ ਇਕ ਟੀਕਾ ਕੀਤਾ ਹੈ।

ਭਾਈ ਮੀਹਾਂ ਜੀ ਦੀ ਸੰਪ੍ਰਦਾਯ ਵਿੱਚੋਂ ਉਦਾਸੀ ਮਹਾਤਮਾ ਬਨਖੰਡੀ ਜੀ ਹੋਏ। ਆਪ ਜੀ ਨੇ ਆਪਣੇ ਸਮੇਂ 'ਚ ਚੰਗਾ ਗੁਰਸਿੱਖੀ ਦਾ ਪ੍ਰਚਾਰ ਕੀਤਾ। ਸੰਮਤ 1880 ਵਿੱਚ

ਆਪ ਜੀ ਨੇ ਸਾਧੁਬੇਲਾ (ਸਿੰਧੁ ਨਦ ਦੇ ਦ੍ਵੀਪ) ਵਿੱਚ ਸੱਖਰ ਪਾਸ ਆਸਣ ਜਮਾਇਆ ਅਤੇ ਗੁਰਮਤਿ ਦਾ ਪ੍ਰਚਾਰ ਕੀਤਾ, ਬਨਖੰਡੀ ਜੀ ਦਾ ਦੇਹਾਂਤ ਸੰਮਤ 1920 'ਚ ਹੋਇਆ, ਹੁਣ ਸਾਧੁਬੇਲਾ ਤੀਰਥ ਸਿੰਧ ਵਿੱਚ ਵੱਡਾ ਪਵਿੱਤ੍ਰ ਧਾਮ ਹੈ। ਇਸ ਮਹਾਨ ਸੰਪ੍ਰਦਾਇ ਦੇ ਮਹਾਨ ਮਹਾਤਮਾ ਬਨਖੰਡੀ ਜੀ ਦੇ ਸ਼ਿਸ਼ ਸ੍ਰੀ ਮਾਨ 108 ਪਰਮ ਪੂਜਜ ਸੁਆਮੀ ਹਰਿ ਪ੍ਰਸਾਦ ਜੀ ਉਦਾਸੀ ਦੀ ਇੱਛਾ ਅਨੁਸਾਰ ਮਹਾਤਮਾ ਗੋਬਿੰਦ ਦਾਸ ਜੀ ਨੇ ਵਿਚਾਰ ਮਾਲਾ ਦਾ ਟੀਕਾ ਕੀਤਾ।

ਇਸ ਸੰਪ੍ਰਦਾਇ ਦੇ ਹੀ ਗੱਦੀ ਨਸ਼ੀਨ ਪਰਮ ਪੂਜਜ ਸਵਾਮੀ ਹਰਿਨਾਮ ਦਾਸ ਜੀ ਨੇ ਕਵੀ ਅਨਾਥ ਦੇ ਬਹੁਤ ਕਠਨ ਸੰਸਕ੍ਰਿਤ ਦੇ ਸਲੋਕਾਂ ਦਾ ਬ੍ਰਿਜ ਬੋਲੀ 'ਚ ਅਨੁਵਾਦ ਦੋਹਰਿਆਂ ਵਿੱਚ ਕੀਤਾ। ਇਨ੍ਹਾਂ ਦੋਹਰਿਆਂ ਵਾਲੀ ਵਿਚਾਰ ਮਾਲਾ ਦੇ ਬਹੁਤ ਉਤਾਰੇ ਹੋਏ ਅਤੇ ਏਹੀ ਬ੍ਰਿਜ ਬੋਲੀ ਵਾਲੀ ਵਿਚਾਰ ਮਾਲਾ ਲੋਕਪ੍ਰਿਯ ਹੋ ਗਈ ਅਤੇ ਸੰਸਕ੍ਰਿਤ ਦੇ ਸਲੋਕ ਗੁਪਤ ਹੀ ਹੋ ਗਏ। ਉਦਾਸੀ ਮਹਾਂਪੁਰਖਾਂ ਨੇ ਇਸ ਗ੍ਰੰਥ ਦੇ ਬਹੁਤ ਉਤਾਰੇ ਕੀਤੇ ਅਤੇ ਕਰਵਾਏ ਅਤੇ ਇਸ ਗ੍ਰੰਥ ਦੇ ਆਰੰਭ 'ਚ ਹੋਲੀ-ਹੋਲੀ ਮੰਗਲ ਯਥਾ :- ੧ਓ ਸਤਿਗੁਰ ਪ੍ਰਸਾਦਿ॥ ਅਥ ਸ੍ਰੀ ਵਿਚਾਰ ਮਾਲਾ ਅਨਾਥਪੁਰੀ ਕ੍ਰਿਤ, ਭਾਸ਼ਾ ਲਿਖਜਤੇ॥ ਆ ਗਿਆ।

ਸੋ ਸੁਆਮੀ ਗੋਬਿੰਦ ਦਾਸ ਜੀ ਉਦਾਸੀ ਮਹਾਤਮਾ ਨੇ ਵਿਚਾਰ ਮਾਲਾ ਗ੍ਰੰਥ ਦਾ ਬਹੁਤ ਸੁੰਦਰ ਅਤੇ ਅਦਭੁਤ ਟੀਕਾ ਕੀਤਾ ਹੈ। ਆਪ ਜੀ ਨੇ ਉੱਪਰ ਸੰਸਕ੍ਰਿਤ ਭਾਸ਼ਾ 'ਚ ਮੂਲ ਪਾਠ ਦੇ ਕੇ, ਹੇਠਾਂ ਬ੍ਰਿਜ ਬੋਲੀ 'ਚ ਪਾਠ ਦਿੱਤਾ ਹੈ। ਅਰਥਕਾਰੀ ਤੋਂ ਆਪ ਜੀ ਦੇ ਟੀਕੇ ਦਾ ਸਾਨੀ ਕੋਈ ਨਹੀਂ। ਅੱਖਰੀ ਅਰਥਾਂ ਤੋਂ ਇਲਾਵਾ ਆਪ ਜੀ ਨੇ ਗੂਹਜ ਅਰਥ ਵੀ ਲਿਖੇ ਹਨ। ਹਿੰਦੀ ਅਤੇ ਪੰਜਾਬੀ ਵਿੱਚ ਆਪ ਜੀ ਦੀ ਏਹ ਟੀਕਾਕਾਰੀ ਪੁਸਤਕ ਛਪੀ ਹੈ, ਪਰੰਤੂ ਵਿਦਵਾਨਾਂ ਵਾਲੀ ਬੋਲੀ ਹੋਣ ਤੇ ਆਮ ਵਿਦਿਆਰਥੀਆਂ ਦੀ ਸਮਝ ਵਿੱਚ ਇਹ ਟੀਕਾਕਾਰੀ ਆਉਣੀ ਅਸੰਭਵ ਹੈ। ਗੁਰੂ ਕੁਲਾਂ 'ਚ ਪੁਰਾਤਨ ਮਹਾਂਪੁਰਸ਼ ਏਸੇ ਟੀਕੇ ਨੂੰ ਹੀ ਅਧਾਰ ਬਣਾ ਕੇ ਵਿਦਿਆਰਥੀਆਂ ਨੂੰ ਸੁਖੈਨ ਬੋਲੀ 'ਚ ਪੜ੍ਹਾਇਆ ਕਰਦੇ ਸਨ ਅਤੇ ਵਿਦਿਆਰਥੀ ਅੱਗੇ ਗੂਹਜ ਅਰਥਾਂ ਨੂੰ ਆਪਣੀਆਂ ਕਾਪੀਆਂ ਉੱਪਰ ਸੁਧਾਰ ਕੇ ਲਿਖ ਲਿਆ ਕਰਦੇ ਸਨ।

ਸੋ ਵਿਦਿਆਰਥੀਆਂ ਨੂੰ ਲਾਭ ਹੋਵੇ ਇਸ ਲਈ ਦਾਸ ਵੱਲੋਂ ਆਮ ਪੰਜਾਬੀ ਬੋਲੀ 'ਚ ਇਹ ਟੀਕਾ ਕੀਤਾ ਗਿਆ ਹੈ। ਪਦ ਅਰਥਾਂ ਦੀ ਕਿਤੇ ਕਿਤੇ ਵਰਤੋਂ ਕੀਤੀ ਗਈ ਹੈ, ਬਾਕੀ ਸਾਰੇ ਪਦ ਅਰਥ ''ਵਿਚਾਰ ਭੰਡਾਰ'' ਗਰੰਥ 'ਚੋਂ ਦੇਖ ਲੈਣੇ।

## ਟੀਕਾ ਕਰਨ 'ਚ ਸਹਾਈ ਪੁਸਤਕ - (ਸ੍ਰੋਤ)

ਦਾਸ ਨੇ ਸ੍ਰੀ ਵਿਚਾਰਮਾਲਾ ਗਰੰਥ ਦੀ ਸੰਥਿਆ ਪੂਰਨ ਅਦ੍ਵੈਤ ਸਿਧਾਂਤੀ, ਦਾਸ ਦੇ

ਵਿੱਦਿਆ ਗੁਰਦੇਵ ਸ੍ਰੀ ਮਾਨ 108 ਸੰਤ ਤੇਜਾ ਸਿੰਘ ਜੀ ਨਿਰਮਲੇ ਮਹਾਂਪੁਰਖਾਂ ਦੇ ਪਾਸੋਂ ਖੁੱਡੇ ਗੁਰੂ-ਕੁਲ ਵਿੱਚ ਰਹਿ ਕੇ ਕੀਤੀ। ਮਹਾਂਪੁਰਸ਼ਾਂ ਦੇ ਪਾਸ ਵਿੱਦਿਆ ਪੜ੍ਹਦਿਆਂ ਦਾਸ ਨੇ ਬਹੁਤ ਸਾਰੇ ਨੁਕਤੇ ਆਪਣੀ ਪੋਥੀ ਉੱਪਰ ਅਤੇ ਵੱਖਰੀ ਕਾਪੀ 'ਤੇ ਲਿਖ ਲਏ। ਫੇਰ ਦਾਸ ਨੇ ਦੂਜੀ ਵਾਰ ਇਸ ਗ੍ਰੰਥ ਦੀ ਕਥਾ ਸੰਤ ਨਿਰਮਲ ਆਤਮਾ, ਸ਼ਾਂਤੀ ਦੇ ਪੁੰਜ ਗਿਆਨੀ ਸੁਰਜੀਤ ਸਿੰਘ ਜੀ (ਸੋਧੀ ਜੀ) ਪਾਸੋਂ ਵੀ ਸਰਵਨ ਕੀਤੀ ਅਤੇ ਹੋਰ ਕੁਝ ਕਠਨ ਅਰਥ ਆਪਣੀ ਪੋਥੀ ਉੱਪਰ ਦਰਜ ਕਰ ਲਏ।

ਵੱਖ-ਵੱਖ ਥਾਂਵਾਂ ਤੋਂ ਬ੍ਰਹਮ-ਵਿੱਦਿਆ ਪ੍ਰਾਪਤ ਕਰਦਿਆਂ ਹੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਮਹਾਂਪੁਰਖਾਂ ਦੇ ਵਿਦਿਆਰਥੀ ਗਿ: ਕਸ਼ਮੀਰ ਸਿੰਘ ਜੀ ਬੂੜੇ ਨੰਗਲ ਵਾਲਿਆਂ ਦੀ ਸੋਧੀ ਹੋਈ ਵਿਚਾਰ ਮਾਲਾ ਦੀ ਪੋਥੀ ਦਾਸ ਨੂੰ ਪ੍ਰਾਪਤ ਹੋਈ, ਜਿਸ ਤੋਂ ਵੀ ਦਾਸ ਨੂੰ ਇਸ ਪੁਸਤਕ ਦੇ ਪਾਠਾਂ ਅਤੇ ਅਰਥਾਂ ਦੀ ਬਹੁਤ ਸਮੱਗਰੀ ਪ੍ਰਾਪਤ ਹੋਈ। ਏਸੇ ਹੀ ਤਰ੍ਹਾਂ ਵਿੱਦਿਆ ਪ੍ਰਾਪਤੀ ਸਮੇਂ ਦੌਰਾਨ ਵੱਡਿਆਂ ਸੰਤਾਂ ਦੇ ਕਾਬਲ ਵਿਦਿਆਰਥੀ ਸੰਤ ਅਜੀਤ ਸਿੰਘ ਸੁਜਾਖੇ (ਪਟਨੇ ਸਾਹਿਬ ਵਾਲਿਆਂ) ਦੇ ਇਕ ਵਿਦਿਆਰਥੀ ਦੀ ਲਿਖੀ ਵਿਚਾਰਮਾਲਾ ਦੀ ਪੋਥੀ ਕਾਪੀ ਦੇ ਰੂਪ 'ਚ ਪ੍ਰਾਪਤ ਹੋਈ। ਜਿਸ ਉੱਪਰ ਪਦ ਅਰਥ ਅਤੇ ਸੰਪ੍ਰਦਾਈ ਬਹੁਤ ਸਾਰੇ ਗੁਹਜ ਅਰਥ ਲਿਖੇ ਪ੍ਰਾਪਤ ਹੋਏ, ਜੋ ਵੱਡੇ ਮਹਾਂਪੁਰਖ ਵਿਦਿਆਰਥੀਆਂ ਨੂੰ ਸੁਣਾਉਂਦੇ ਰਹੇ। ਇੰਜ ਹੀ ਨਿਹੰਗ ਸਿੰਘ ਉਸਤਾਦ ਗਿਆਨੀ ਧਰਮ ਸਿੰਘ ਜੀ ਖਡੂਰ ਸਾਹਿਬ ਵਾਲਿਆਂ ਤੋਂ ਸੁਵਾਮੀ ਗੋਵਿੰਦ ਦਾਸ ਉਦਾਸੀ ਵਾਲਾ ਪੰਜਾਬੀ 'ਚ ਛਪਿਆ ਟੀਕਾ ਪ੍ਰਾਪਤ ਹੋ ਗਿਆ। ਫੇਰ ਸਮੇਂ ਨਾਲ ਦਾਸ ਨੂੰ ਹਿੰਦੀ 'ਚ ਛਪਿਆ ਟੀਕਾ ਵੀ ਪ੍ਰਾਪਤ ਹੋ ਗਿਆ। ਦਾਸ ਦੇ ਵਿੱਦਿਆ ਗੁਰਦੇਵ ਪਰਮ ਪੂਜਨੀਕ ਸੰਤ ਗਿਆਨੀ ਦਰਸ਼ਨ ਸਿੰਘ ਦੇਲਾਂ ਵਾਲਿਆਂ ਤੋਂ ਵੀ ਵਿਚਾਰ ਮਾਲਾ ਦੀ ਲਿਖੀ ਇਕ ਕਾਪੀ ਪ੍ਰਾਪਤ ਹੋਈ ਜਿਸ ਵਿੱਚ ਉਨ੍ਹਾਂ ਨੇ ਸ਼ੁੱਧ ਪਾਠ ਤੇ ਪਦ ਅਰਥ ਬਾ-ਖ਼ੂਬ ਲਿਖੇ ਹੋਏ ਸਨ। ਵਿਦਿਆਰਥੀਆਂ ਨੂੰ ਸੰਥਿਆ ਕਰਵਾਉਂਦੇ ਸਮੇਂ ਕਈ ਵਾਰ ਏਹ ਸਾਰੇ ਪੁਸਤਕ, ਟੀਕੇ ਦੇਖੇ ਅਤੇ ਗੁਹਜ ਅਰਥ ਇਕੱਤ੍ਰ ਕੀਤੇ। ਆਖਿਰ ਫਿਰ ਸ੍ਰੀ ਸਰਬਲੋਹ ਬੁੰਗਾ ਨੰਗਲੀ 'ਚ ਸੁਭਾਇਮਾਨ ਵਿਚਾਰਮਾਲਾ ਗ੍ਰੰਥ ਦੇ 7-8 ਲਿਖਤੀ ਮੂਲ ਖਰੜਿਆਂ ਅਤੇ ਬਨਖੰਡੀ ਮਹਾਰਾਜ ਦੇ ਗੱਦੀ ਨਸ਼ੀਨ ਸੁਆਮੀ ਹਰਨਾਮ ਦਾਸ ਦੇ ਮੂਲ ਦੋਹਰਿਆਂ ਤੋਂ ਪਾਠ ਸੁਧਾਈ ਕਰਕੇ ਏਹ ਅਰਥਾਕਾਰੀ ਦਾ ਨਿਮਾਣਾ ਜਿਹਾ ਜਤਨ ਕੀਤਾ ਹੈ।

## ਵਿਚਾਰ ਮਾਲਾ ਦੀ ਵਿਲੱਖਣਤਾ :

ਵਿਚਾਰਮਾਲਾ ਗ੍ਰੰਥ ਦੀ ਵਿਲੱਖਣਤਾ ਇਹ ਹੈ ਕਿ ਇਸ ਗ੍ਰੰਥ 'ਚ ਆਤਮ ਕਥਾ ਬਹੁਤ ਹੀ ਰਸਮਈ ਢੰਗ ਤਰੀਕੇ ਨਾਲ ਲਿਖੀ ਹੈ। ਇਸ ਗ੍ਰੰਥ ਦਾ ਮੂਲ ਵਿਸ਼ਾ ਜੀਵ ਬ੍ਰਹਮ ਦੀ ਏਕਤਾ ਹੈ। ਇਸ ਗਰੰਥ ਨੂੰ ਪੜ੍ਹ ਕੇ ਜੀਵ ਆਤਮ=ਨਿਜ ਸਰੂਪ ਨੂੰ ਪਹਿਚਾਣ ਲੈਂਦਾ ਹੈ। ਗੁਰਬਾਣੀ ਦੀ ਤੁਕ :

**ਯਥਾ – ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

**(ਅੰਗ ੪੪੧)**

ਦੀ ਵਿਆਖਿਆ ਇਸ ਗ੍ਰੰਥ ਵਿੱਚ ਆਦਿ ਤੋਂ ਅੰਤ ਹੈ। ਇਸ ਗ੍ਰੰਥ 'ਚ ਪ੍ਰਸਨੋਤ੍ਰੀ ਦਾ ਬਹੁਤ ਵਿਲੱਖਣ ਢੰਗ ਹੈ ਕਿ ਸਿਸ਼ ਸਵਾਲ ਕਰਦਾ ਹੈ ਅਤੇ ਗੁਰੂ ਉੱਤਰ ਦੇ ਕੇ ਸਮਾਧਾਨ ਕਰਦਾ ਹੈ। ਆਦਿ ਤੋਂ ਅੰਤ ਏਹੀ ਵਿਧਾਨ ਇਸ ਗ੍ਰੰਥ 'ਚ ਦਰਜ ਹੈ। ਗੁਰਬਾਣੀ, ਸ਼ਾਸਤ੍ਰਾਂ ਦੇ ਗੁਹਜ ਸਿਧਾਂਤ ਕਵੀ ਅਨਾਥ ਨੇ ਸ੍ਵੈ ਅਨੁਭਵ ਸਹਿਤ ਇਸ ਗ੍ਰੰਥ 'ਚ ਦਰਜ ਕੀਤੇ ਹਨ।

## ਵਿਚਾਰ ਮਾਲਾ ਗ੍ਰੰਥ ਦਾ ਰਚਨਾ ਕਾਲ :

ਇਸ ਗ੍ਰੰਥ ਦਾ ਰਚਨਾ ਕਾਲ ਕਵੀ ਅਨਾਥ ਨੇ ਇਸ ਗ੍ਰੰਥ ਦੀ ਸਮਾਪਤੀ ਉੱਪਰ ਹੀ ਦਰਜ ਕੀਤਾ ਹੈ ਕਿ :

**ਯਥਾ – ਸਤ੍ਰਹ ਸੈ ਛਬੀਸ ਸੰਮਤ, ਮਾਘਵ ਮਾਸ ਸੁਭ ॥**

1726 ਬਿਕ੍ਰਮੀ ਸੰਮਤ ਅਤੇ ਮਾਘ ਦੇ ਮਹੀਨੇ 'ਚ ਇਹ ਗ੍ਰੰਥ ਪੂਰਾ ਹੋਇਆ ਹੈ।

## ਵਿਚਾਰ ਮਾਲਾ ਗ੍ਰੰਥ ਦੀ ਉਥਾਨਕਾ

ਵਿਚਾਰਮਾਲਾ ਗ੍ਰੰਥ ਦੇ ਲੇਖਕ ਸਾਧੂ ਅਨਾਥ ਦਾਸ ਜੀ ਕਸ਼ਮੀਰ ਰਿਹਾ ਕਰਦੇ ਸਨ। ਇਹਨਾਂ ਦਾ ਦੂਜਾ ਸਾਥੀ ਨਰੋਤਮ ਪੁਰੀ ਨਾਮੀ ਸੀ। ਸੰਪ੍ਰਦਾਈ ਗਿਆਨੀਆਂ ਦਾ ਵਿਚਾਰ ਹੈ ਕਿ ਨਰੋਤਮਪੁਰੀ ਦਾ ਭਾਵ ਹੈ ਕਿ ਪੁਰਸਤੋਮ ਪੁਰੀ (ਜਗਨਨਾਥ ਪੁਰੀ) 'ਚ ਵਾਸਾ ਰੱਖਣ ਪ੍ਰਮੇਸੁਰ ਦੇ ਭਗਤ ਮਹਾਰਾਜ ''ਗੰਗਾ ਜੀ'' ਜੋ ਕਵੀ ਅਨਾਥ ਦੇ ਪਰਮ ਮਿੱਤਰ ਸਨ। ਇਹ ਦੋਨੋਂ ਕਸ਼ਮੀਰ ਵਾਦੀ ਵਿਚ ਕਾਫੀ ਸਮੇਂ ਤੋਂ ਇਕੱਠੇ ਰਹਿ ਰਹੇ ਸਨ।

ਅਨਾਥ ਦਾਸ ਦੀ ਸੁਘੜ ਕਵੀ ਹੁੰਦਿਆਂ ਇਕ ਪੁੱਜੇ ਹੋਏ ਉਦਾਸੀ ਤੇ ਵੈਰਾਗੀ ਸਾਧੂ ਸਨ। ਅਨਾਥ ਦਾਸ ਤੇ ਨਰੋਤਮ ਪੁਰੀ ਜੀ ਗਿਆਨ ਦੇਵ (ਮੋਨੀ ਜੀ) ਗੁਰੂ ਪਾਸੋਂ ਇੱਕੋ ਆਸ਼ਰਮ ਵਿਚ ਪੜ੍ਹੇ ਤੇ ਇੱਕੋ ਜਗ੍ਹਾ ਤਪ ਸਾਧਨਾ ਕਰਦੇ ਰਹੇ। ਉਥੇ ਕਾਫੀ ਲੰਮਾ ਸਮਾਂ ਬਤੀਤ ਕਰਨ ਤੋਂ ਬਾਅਦ ਨਰੋਤਮ ਜੀ ਦੇ ਮਨ ਵਿੱਚ ਆਇਆ ਕਿ ਬਿਹੰਗਮ ਨੂੰ ਇੱਕੋ ਜਗ੍ਹਾ 'ਤੇ ਹਮੇਸ਼ਾ ਨਹੀਂ ਟਿਕੇ ਰਹਿਣਾ ਚਾਹੀਦਾ। ਸਾਧੂ ਤੁਰਦੇ-ਫਿਰਦੇ ਹੀ ਚੰਗੇ ਲੱਗਦੇ ਨੇ। ਇਸੇ ਖਿਆਲ ਨਾਲ ਇਹਨਾਂ ਪਰਦੇਸ ਯਾਤਰਾ ਕਰਨ ਦਾ ਮਨ ਬਣਾ ਲਿਆ। ਇਹਨਾਂ ਆਪਣੇ ਮਨ ਦਾ ਫੁਰਨਾ ਅਨਾਥ ਦਾਸ ਜੀ ਦੇ ਵੀ ਅੱਗੇ ਰੱਖਿਆ ਤੇ ਆਗਿਆ ਮੰਗੀ। ਅਨਾਥ ਦਾਸ ਜੀ ਨੇ ਆਪਣੀ ਸਹਿਮਤੀ ਪ੍ਰਗਟਾ ਦਿੱਤੀ। ਸੋ ਨਰੋਤਮ ਪੁਰੀ ਜੀ ਇਥੋਂ ਪਰਦੇਸ ਰਟਨ ਲਈ ਚੱਲ ਪਏ।

ਚਲਦਿਆਂ-ਚਲਦਿਆਂ ਨਰੋਤਮ ਜੀ ਗੁਜਰਾਤ ਸਟੇਟ ਦੇ ਬਰੋਟਾ ਨਾਮੀ ਨਗਰ

ਵਿਚ ਪੁੱਜੇ ਗਏ। ਸਾਧੂ ਸੁਭਾਵ ਤੇ ਸਾਦਾ ਜੀਵਨ, ਭਜਨੀਕ ਤੇ ਤਿਆਗ ਵਿਰਤੀ ਦੇਖ ਕੇ ਗੁਜਰਾਤੀ ਲੋਕਾਂ ਨੇ ਇਹਨਾਂ ਨੂੰ ਜੀ ਆਇਆਂ ਆਖਿਆ ਤੇ ਇਹਨਾਂ ਨੂੰ ਪਾ ਕੇ ਆਪਣੇ ਧੰਨ ਭਾਗ ਸਮਝੇ ਤੇ ਸਿਰ 'ਤੇ ਚੁੱਕ ਲਿਆ। ਬਸ ਫਿਰ ਕੀ ਸੀ? ਇਹ ਨਰੋਤਮ ਜੀ ਉਨ੍ਹਾਂ ਦੇ ਹੀ ਹੋ ਰਹੇ। ਇਹਨਾਂ ਦਾ ਸੁਚੱਜਾ ਜੀਵਨ ਵੇਖ ਕੇ ਉਥੋਂ ਦਾ ਰਾਜਾ ਇਹਨਾਂ ਦਾ ਸ਼ਰਧਾਲੂ ਬਣ ਗਿਆ ਤੇ ਨਰੋਤਮ ਜੀ ਤੋਂ ਭਾਉ-ਭਗਤੀ ਸਬੰਧੀ ਵਿਚਾਰਾਂ ਸੁਣ-ਸੁਣ ਕੇ ਰਾਜੇ ਦਾ ਮਨ ਸ਼ੁੱਧ ਕੁੰਦਨ ਹੋ ਗਿਆ। ਰੋਜ਼ਾਨਾ ਸੰਗਤ ਜੁੜਦੀ ਤੇ ਰੱਬੀ ਵਿਚਾਰਾਂ ਚਲਦੀਆਂ। ਹੁਣ ਰਾਜੇ ਤੇ ਗੁਜਰਾਤ ਦੀ ਸੰਗਤ ਨੇ ਇਹਨਾਂ ਨੂੰ ਪੱਕੇ ਤੌਰ 'ਤੇ ਆਪਣੇ ਨਗਰ ਵਿਚ ਹੀ ਰਹਿਣ ਦੀ ਬੇਨਤੀ ਕੀਤੀ। ਭਾਵੇਂ ਇਹਨਾਂ ਦਾ ਮਨ ਤਾਂ ਨਹੀਂ ਸੀ ਪਰ ਸ਼ਰਧਾਲੂਆਂ ਦਾ ਪਿਆਰ ਦੇਖ ਕੇ ਆਪ ਨਾਂਹ ਨਾ ਕਰ ਸਕੇ।

ਕਾਫ਼ੀ ਸਮਾਂ ਬੀਤ ਜਾਣ 'ਤੇ ਇਕ ਦਿਨ ਬੈਠੇ-ਬੈਠੇ ਖਿਆਲ ਆਇਆ ਕਿ ਮੇਰੇ ਮਿੱਤਰ ਜੀ ਦਾ ਤਾਂ ਅੱਜ ਤਾਈਂ ਕੋਈ ਸੁਖ-ਸੁਨੇਹਾ ਜਾਂ ਚਿੱਠੀ-ਪੱਤਰ ਹੀ ਨਹੀਂ ਆਇਆ। ਉਦਾਸ ਹੋ ਕੇ ਸੋਚੀਂ ਪੈ ਗਏ। ਇਹਨਾਂ ਸੋਚਾਂ ਵਿਚ ਹੀ ਚਿੱਠੀ ਲਿਖਣ ਲੱਗ ਪਏ ਜਿਸ ਵਿਚ ਹੋਰ ਗੱਲਾਂ ਤੋਂ ਇਲਾਵਾ ਇਹ ਵੀ ਲਿਖਿਆ, ''ਮੇਰੇ ਵਾਸਤੇ ਇਕ ਸੋਹਣੀ ਜਿਹੀ ਮਾਲਾ ਬਣਾ ਕੇ ਭੇਜੋ।'' ਇਸ ਦਾ ਅੰਦਰੂਨੀ ਮਕਸਦ ਇਹ ਸੀ ਕਿ ਮਾਲਾ ਦੇ ਬਹਾਨੇ ਪਤਾ ਲੱਗ ਜਾਵੇਗਾ ਕਿ ਉਨ੍ਹਾਂ ਦਾ ਮਨ ਨਵਿਰਤੀ ਪੱਖ ਵਿਚ ਹੈ ਜਾਂ ਪਰਵਿਰਤੀ ਵਿਚ? ਦੇਖੀਏ ਤਾਂ ਸਹੀ ਉਹ ਅਦ੍ਵੈਤ ਵਾਦੀ ਹਨ ਜਾਂ ਕਿਤੇ ਦ੍ਵੈਤ ਭਾਵਨਾ ਵਿਚ ਤਾਂ ਨਹੀਂ ਫਸ ਗਏ? ਇਹ ਚਿੱਠੀ ਪੂਰੀ ਕਰਕੇ ਬੰਦ ਕਰਕੇ ਇਕ ਆਦਮੀ ਹੱਥ ਭੇਜੀ ਤੇ ਨਾਲ ਹੀ ਉੱਤਰ ਦੀ ਮੰਗ ਕੀਤੀ।

ਆਦਮੀ ਇਹ ਚਿੱਠੀ ਲੈ ਕੇ ਹੌਲੀ-ਹੌਲੀ ਕਸ਼ਮੀਰ ਜਾ ਪੁੱਜਾ। ਉਸ ਨੇ ਅਨਾਥ ਦਾਸ ਜੀ ਦੇ ਆਸ਼ਰਮ 'ਚ ਪੁੱਜ ਕੇ ਉਹ ਚਿੱਠੀ ਇਹਨਾਂ ਨੂੰ ਦਿੱਤੀ ਤੇ ਆਉਣ ਦਾ ਕਾਰਣ ਦੱਸਿਆ। ਅਨਾਥ ਜੀ ਨੇ ਆਪਣੇ ਮਿੱਤਰ ਨਰੋਤਮ ਜੀ ਦਾ ਸੁਖ ਅਨੰਦ ਪੁੱਛਿਆ। ਫਿਰ ਚਿੱਠੀ ਪੜ੍ਹੀ ਤਾਂ ਮਨ ਗਦ-ਗਦ ਹੋ ਗਿਆ। ਸਰੀਰ ਦਾ ਰੋਮ-ਰੋਮ ਖਿੜ ਗਿਆ। ਅੱਖਾਂ 'ਚੋਂ ਪਿਆਰ ਦੇ ਅੱਥਰੂ ਛਲਕ ਪਏ ਤੇ ਗਲਾ ਭਰ ਆਇਆ।

ਸਾਧੂ ਅਨਾਥ ਦਾਸ ਜੀ ਨੇ ਚਿੱਠੀ ਲਿਆਉਣ ਵਾਲੇ ਆਦਮੀ ਨੂੰ ਕੁਝ ਦਿਨ ਠਹਿਰਨ ਵਾਸਤੇ ਆਖਿਆ। ਚਿੱਠੀ ਦਾ ਪੂਰਾ ਭਾਵ ਸਮਝਣ ਤੋਂ ਬਾਅਦ ਉਨ੍ਹਾਂ ਇਹ ਵਿਚਾਰਮਾਲਾ ਨਾਮ ਦੀ ਪੁਸਤਕ ਲਿਖ ਕੇ ਆਪਣੇ ਸਾਥੀ ਨਰੋਤਮ ਪੁਰੀ ਨੂੰ ਭੇਜੀ। ਵਿਚਾਰਮਾਲਾ ਜਿਸ ਵਿਚ ਵਿਚਾਰਾਂ ਦੀਆਂ ਲੜੀਆਂ ਹੋਣ, ਸੋ ਕਹੀਏ ਵਿਚਾਰਮਾਲਾ।

## ''ਵਿਚਾਰ ਮਾਲਾ'' ਪਦ ਦੇ ਅਰਥ

ਵਿਚਾਰ ਮਾਲਾ ਦਾ ਲਫ਼ਜ਼ੀ ਅਰਥ ਵਿਦਵਾਨ ਕਰਦੇ ਹਨ ਕਿ ਸੱਤ ਅਸੱਤ ਦੀ

ਵਿਚਾਰ ਦੀ ਮਾਲਾ। ਇਸ ਗ੍ਰੰਥ 'ਚ ਸੱਤ-ਅਸੱਤ ਦੀ ਵਿਚਾਰ ਹੈ ਕਿ ਬ੍ਰਹਮ ਸੱਚਾ ਹੈ ਤੇ ਜਗਤ ਝੂਠਾ ਹੈ।

ਵਿਚਾਰਮਾਲਾ ਪਦ ਦਾ ਦੂਜਾ ਅਰਥ ਇੰਜ ਵੀ ਬਣਦਾ ਹੈ ਕਿ (ਵਿਚਾਰਮ+ਆਲਾ) ਏਹ ਗ੍ਰੰਥ ਸੱਤ-ਅਸੱਤ ਦੀ ਵਿਚਾਰ ਦਾ ਆਲਾ=ਘਰ ਹੈ।

ਤੀਜਾ ਅਰਥ ਇੰਜ ਵੀ ਬਣਦਾ ਹੈ ਕਿ ਜਿਨ੍ਹਾਂ ਅਚਾਰਮ=ਅਚਾਰਨ ਵਿ=ਉਲਟਾ ਹੈ ਇਸ ਗ੍ਰੰਥ ਨੂੰ ਪੜ੍ਹ ਕੇ, ਉਨ੍ਹਾਂ ਦਾ ਆਚਰਨ ਆਲਾ=ਉੱਚਾ ਹੋ ਜਾਂਦਾ ਹੈ। ਅਥਵਾ - ਸ਼ਾਸਤ੍ਰ ਅਨੁਸਾਰ ਹੋ ਜਾਂਦਾ ਹੈ।

ਚੌਥਾ ਅਰਥ ਇੰਜ ਵੀ ਬਣਦਾ ਹੈ ਕਿ ਜੋ ਇਸ ਗ੍ਰੰਥ ਵਿੱਚੋਂ ਆਤਮ ਕਥਾ ਪੜ੍ਹ ਕੇ ਦ੍ਰਿੜ ਕਰਦਾ ਹੈ ਉਨ੍ਹਾਂ ਦੇ ਹਿਰਦੇ ਵਿਚਾ=ਵਿੱਚੋਂ ਰਮਾ=ਲੱਛਮੀ, ਧਨ-ਦੌਲਤ ਇਕੱਠਿਆਂ ਕਰਨ ਦੀ ਲਾਲਸਾ ਲਾ=ਲੈ ਹੋ ਜਾਂਦੀ ਹੈ।

## ਵਿਚਾਰਮਾਲਾ ਗਰੰਥ ਦਾ ਅਨੁਬੰਧ

ਅੱਜ ਕਲ੍ਹ ਗ੍ਰੰਥ ਦੇ ਸ਼ੁਰੂ 'ਚ ਮੁਖਬੰਧ ਲਿਖਦੇ ਹਨ, ਪਰ ਪੁਰਾਤਨ ਗ੍ਰੰਥ 'ਚ ਅਨੁਬੰਧ ਲਿਖਦੇ ਹੁੰਦੇ ਸਨ। ਜੋ ਪਾਠਕ ਨੂੰ ਆਪਣੇ ਅਨੁ=ਪਿੱਛੇ ਬੰਧ ਲਵੇ ਭਾਵ ਜਿਸ ਨੂੰ ਪੜ੍ਹ ਕੇ ਪਾਠਕ ਦੀ ਗ੍ਰੰਥ ਪੜ੍ਹਨ 'ਚ ਪ੍ਰੀਤੀ ਵਧ ਜਾਵੇ, ਉਸ ਨੂੰ ਅਨੁਬੰਧ ਕਹਿੰਦੇ ਹਨ। ਅਧਿਕਾਰੀ, ਸਬੰਧ, ਵਿਸ਼ੇ ਤੇ ਪ੍ਰਯੋਜਨ ਇਨ੍ਹਾਂ ਚਾਰਾਂ ਦੇ ਸਮੁਦਾਇ ਦਾ ਨਾਮ ਹੀ ਅਨੁਬੰਧ ਹੈ।

1) **ਅਧਿਕਾਰੀ** - ਕਵਿ ਅਨਾਥ ਨੇ ਵਿਚਾਰਮਾਲਾ ਦੇ ਚਤੁਰਥ ਬਿਸ੍ਰਾਮ ਵਿੱਚ ਲਿਖਿਆ ਹੈ।

2) **ਸਬੰਧ** - ਪ੍ਰਤੀਪਾਦਜ-ਪ੍ਰਤੀਪਾਦਕ ਸਬੰਧ ਬਣਦਾ ਹੈ। ਪ੍ਰਤਿਪਾਦਜ=ਜੋ ਗ੍ਰੰਥ 'ਚ ਲਿਖਿਆ ਹੈ ਪ੍ਰਤਿਪਾਦਕ=ਜਿਸ ਨੇ ਗ੍ਰੰਥ ਲਿਖਿਆ ਹੈ ਭਾਵ ਵਿਸ਼ੇ ਦਾ ਤੇ ਕਵੀ ਅਨਾਥ ਦਾ ਸਬੰਧ ਹੈ।

**ਵਿਸ਼ੇ** - ਜੀਵ ਬ੍ਰਹਮ ਦੀ ਏਕਤਾ ਇਸ ਗ੍ਰੰਥ ਦਾ ਵਿਸ਼ਾ ਹੈ।

**ਪ੍ਰਯੋਜਨ** - ਦੁੱਖਾਂ ਦੀ ਅਤਿਅੰਤ ਨਿਵਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ ਪ੍ਰਯੋਜਨ ਹੈ।

## ਮੰਗਲ

ਜਿਵੇਂ ਕਿਸੇ ਵੀ ਸ਼ੁਭ ਕਾਰਜ ਤੋਂ ਪਹਿਲੇ ਅਰਦਾਸਿ, ਪ੍ਰਾਰਥਨਾ, ਅਰਜ਼ੋਈ ਜ਼ਰੂਰੀ ਹੈ, ਇਵੇਂ ਹੀ ਕਿਸੇ ਵੀ ਗ੍ਰੰਥ ਦੀ ਆਰੰਭਤਾ ਸਮੇਂ ਮੰਗਲ ਜ਼ਰੂਰੀ ਹੈ। ਗੁਣੀਜਨ ਮੰਗਲ ਕਰਨ ਦੇ ਤਿੰਨ ਕਾਰਨ ਦੱਸਦੇ ਹਨ।

1) ਨਿਰਵਿਘਨ ਗ੍ਰੰਥ ਦੀ ਸਮਾਪਤੀ ਵਾਸਤੇ।

2) ਪੜ੍ਹਨ ਵਾਲੇ ਦੇ ਮਨ ਤੋਂ ਨਾਸਤਿਕਪੁਣੇ ਦੀ ਭ੍ਰਾਂਤੀ ਦੂਰ ਕਰਨ ਵਾਸਤੇ।

3) ਗ੍ਰੰਥ ਲਿਖਣ ਤੋਂ ਬਾਅਦ ਅਖੀਰ 'ਤੇ ਅਕ੍ਰਿਤਘਣਤਾਪੁਣੇ ਦੇ ਦੋਸ਼ ਦੀ ਨਿਵਿਰਤੀ ਵਾਸਤੇ।

ਮੰਗਲ ਦਾ ਅਰਥ ਵਿਦਵਾਨਾਂ ਨੇ ਕੀਤਾ ਹੈ ਕਿ ਮੰਗ+ਲ ਆਪਣੇ ਇਸਟਦੇਵ ਤੋਂ ਮੰਗ ਕੇ ਦਾਤ ਲੈਣੀ। ਸੰਸਕ੍ਰਿਤ ਦੇ ਵਿਦਿਵਾਨਾਂ ਨੇ ਅਰਥ ਕੀਤਾ ਹੈ ਕਿ

**ਯਥਾ – ਮਮੰ ਅਸੁਭਮ ਗਾਲਿਅਤੀ ਸੁਭਮ ਲਾਇਤੀ ਇਤੀ ਮੰਗਲਮ੍ ॥**

ਭਾਵ ਕਿ ਮ=ਮੇਰੇ ਔਗੁਣ ਗ=ਗਾਲ ਦਿਉ ਤੇ ਮੇਰੇ ਮਨ ਨੂੰ ਸੁਭ ਗੁਣ ਲ=ਲਾ ਦਿਉ ਐਸੀ ਅਰਦਾਸ ਦਾ ਨਾਮ ਮੰਗਲ ਹੈ। ਗੁਣੀਜਨਾਂ ਵਿਦਵਾਨਰਾਜਾਂ ਨੇ ਮੰਗਲ ਚਾਰ ਪ੍ਰਕਾਰ ਦੇ ਮੰਨੇ ਹਨ।

1) **ਨਮਸਕਾਰ ਆਤਮਿਕ** – ਜਿਸ ਮੰਗਲ 'ਚ ਆਤਮਿਕ-ਆਪਣੇ ਇਸਟ ਦੇਵ ਨੂੰ ਨਸਮਕਾਰ ਕੀਤੀ ਹੋਵੇ।

2) **ਵਸਤੂ ਨਿਰਦੇਸ਼ਕ ਮੰਗਲ** – ਜਿਸ ਮੰਗਲ 'ਚ ਵਸਤੂ-ਬ੍ਰਹਮ ਦੇ ਸਰੂਪ ਦਾ ਸਰੂਪ ਨਿਰਦੇਸ਼-ਕਥਨ ਕੀਤਾ ਹੋਵੇ।

3) **ਆਸਰੀਵਾਦ ਮੰਗਲ** – ਜਿਸ ਮੰਗਲ 'ਚ ਇਸਟ ਦੇਵ ਤੋਂ ਅਸੀਸ ਬਖ਼ਸ਼ਿਸ਼ ਦੀ ਮੰਗ ਕੀਤੀ ਹੋਵੇ।

4) **ਆਤਮ ਚਿੰਤਨ ਮੰਗਲ** – ਜਿਸ ਮੰਗਲ 'ਚ ਆਤਮ-ਨਿਜ ਸਰੂਪ ਦਾ ਚਿੰਤਨ ਕੀਤਾ ਹੋਵੇ।

ਗੁਰੂ ਅਰਜਨ ਦੇਵ ਜੀ ਨੇ ਇਕ ਹੀ ਸਲੋਕ 'ਚ ਹੀ ਚਾਰੇ ਮੰਗਲ ਕੀਤੇ ਹਨ।

**ਯਥਾ – ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥**

**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥** (ਅੰਗ ੨੫੬)

"ਡੰਡਉਤ ਬੰਦਨ" – ਨਮਸਕਾਰ ਆਤਮਿਕ, "ਸਰਬ ਕਲਾ ਸਮਰਥ" ਵਸਤੂ ਨਿਰਦੇਸ਼ਕ, "ਡੋਲਨ ਤੇ ਰਾਖਹੁ" ਆਸਰੀਵਾਦ "ਨਾਨਕ ਦੇ ਕਰਿ ਹਥ" ਕਰਿ=ਜੀਵ ਤੇ ਹਥੁ=ਬ੍ਰਹਮ ਇੱਕ ਹੈ, ਐਸਾ ਆਤਮ ਚਿੰਤਨ ਮੰਗਲ ਹੈ।

## ਵਿਚਾਰ ਮਾਲਾ ਗ੍ਰੰਥ ਦਾ ਮੰਗਲ

ਵਿਚਾਰ ਮਾਲਾ ਦੇ ਭਾਸ਼ਾ ਰੂਪ ਗੁਰਮੁਖੀ ਉਲੱਥਿਆਂ ਦੇ ਉੱਪਰ ਭਾਵੇਂ ਗੁਰਸਿੱਖ ਵਿਦਵਾਨਾਂ ਨੇ ਆਪਣਾ ਇਸਟ ਮੰਗਲ "੧ੴ ਸਤਿਗੁਰ ਪ੍ਰਸਾਦਿ" ਮੰਗਲ ਲਿਖਿਆ ਹੈ,

ਪਰੰਤੂ ਕਵੀ ਅਨਾਥ ਨੇ ਇਸ ਗ੍ਰੰਥ 'ਚ ਸਰਗੁਣ ਸਰੂਪ ਸ੍ਰੀ ਰਾਮ ਚੰਦ੍ਰ ਦਾ ਅਤੇ ਨਿਰਗੁਣ ਸਰੂਪ 'ਚ ਸਾਰੇ ਰਮੇ ਹੋਏ ਵਾਹਿਗੁਰੂ ਦਾ ਮੰਗਲ ਕੀਤਾ ਹੈ। ਸੁਆਮੀ ਗੋਬਿੰਦ ਦਾਸ ਉਦਾਸੀ ਨੇ ਮੰਗਲ ਦਾ ਜੋ ਸੰਸਕ੍ਰਿਤ ਰੂਪ ਤੇ ਭਾਸ਼ਾ ਦਾ ਰੂਪ ਲਿਖਿਆ ਹੈ, ਸੋ ਇਸ ਪ੍ਰਕਾਰ ਹੈ :-

**ਯਥਾ - ਸਚਿਦਾਨੰਦ ਰੂਪਾਯ ਸ੍ਰੀ ਰਾਮਾਯ ਨਮੋ ਨਮਹ॥**
**ਯਗਾਨੇ ਖੀਯਤੇ ਗਿਆਨੰ ਸ੍ਵਪਨ ਤੁਲਜ ਭਵੇ ਜਗਤ॥**
**ਤਥਾ - ਨਮੋ ਨਮੋ ਸ੍ਰੀ ਰਾਮ ਜੂ ਸਤ ਚਿਤ ਆਨੰਦ ਰੂਪ॥**
**ਜਿਹਿ ਜਾਨੇ ਜਗ ਸ੍ਵਪਨ ਵਤ ਨਾਸਤਿ ਭ੍ਰਮ ਤਮ ਕੂਪ॥**

## ਟੀਕਾ ਪੜ੍ਹਨ ਦਾ ਢੰਗ

ਇਹ ਟੀਕਾ ਸੰਪ੍ਰਦਾਈ ਢੰਗ ਨਾਲ ਕੀਤਾ ਹੈ। ਕਠਨ ਪਦਾਂ ਦੇ ਅਰਥ, ਅਰਥਾਵਲੀ ਦੇ ਵਿੱਚ ਹੀ ਪ੍ਰੋਅ ਦਿੱਤੇ ਹਨ ਅਤੇ ਦੂਜੇ ਗੌਣੀ ਅਰਥ "ਵਾ" ਪਾ ਕੇ ਅਰਥਾਵਲੀ ਦੇ ਨਾਲ ਹੀ ਲਿਖ ਦਿੱਤੇ ਹਨ। ਅਥਵਾ, ਅਰਥਾਤ ਲਿਖ ਲਿਖ ਕੇ ਅਰਥ ਦੇ ਖੁਲਾਸੇ ਦਾ ਨਿਮਾਣਾ ਯਤਨ ਕੀਤਾ ਗਿਆ ਹੈ। ਗੁਹਜ ਅਰਥ ਭਾਵ ਅਰਥ ਪਾ ਕੇ ਲਿਖ ਦਿੱਤੇ ਹਨ।

○

## ੧ੳ ਸਤਿਗੁਰ ਪ੍ਰਸਾਦਿ

੧=ਅਦ੍ਵੈਤ ਸਰੂਪ ਹੈ, ਸਜਾਤੀ, ਵਿਜਾਤੀ, ਸ੍ਵੈ-ਗਤ ਭੇਦ ਤੋਂ ਰਹਿਤ ਹੈ

**ਓਅੰਕਾਰ**=ਸਾਰਿਆਂ ਦਾ ਪ੍ਰਕਾਸ਼ ਕਰਨ ਵਾਲਾ ਮੰਤਰ ਹੈ। ਵਾ=ਓਅੰਕਾਰ ''ਅਵ'' ਧਾਤੂ ਤੋਂ ਬਣਿਆ ਹੈ, ਇਸ ਤਰ੍ਹਾਂ ਓਅੰਕਾਰ ਉੱਚਾਰਣ ਸੇ ਅਵ=ਰੱਖਿਆ ਹੁੰਦੀ ਹੈ।

**ਸਤਿ**=ਤਿੰਨਾਂ ਕਾਲਾਂ ਜੋ ਨਾਸ਼ ਨਾ ਹੋਵੇ, ਉਸ ਨੂੰ ਸਤਿ ਸਰੂਪ ਕਹਿੰਦੇ ਹਨ। ਵਾਹਿਗੁਰੂ ਤਿੰਨਾਂ ਕਾਲਾਂ 'ਚ ਨਾਸ ਨਹੀਂ ਹੁੰਦਾ।

**ਯਥਾ :- ਤ੍ਰਈਕਾਲ ਅਬਾਧਦੱਤੁਅਮ ਇਤੀ ਸੱਤਹ ॥**

**ਗੁਰੂ**=ਚੇਤਨ ਸਰੂਪ ਹੈ ਜੋ ਆਪ ਵੀ ਪ੍ਰਕਾਸ਼ ਰੂਪ ਹੋਵੇ ਅਤੇ ਹੋਰਨਾਂ ਨੂੰ ਪ੍ਰਕਾਸ਼ ਦੇਵੇ, ਉਹ ਚੇਤਨ ਹੁੰਦਾ ਹੈ।

**ਪ੍ਰਸਾਦਿ**=ਅਨੰਦ ਸਰੂਪ ਹੈ।

**ਸ਼ੰਕਾ :-** ਸਭ ਨੂੰ ਪੈਦਾ ਕਰਨ ਵਾਲਾ, ਅਦ੍ਵੈਤ ਸਰੂਪ ਅਕਾਲ ਪੁਰਖ ਪ੍ਰਾਪਤ ਕਿਵੇਂ ਹੋਵੇ ?

**ਸਮਾਧਾਨ :-** ਜੋ ੧ੳ ਅਕਾਲ ਪੁਰਖ ਹੈ, ਉਹ ਪੂਰੇ ਸਤਿਗੁਰਾਂ ਦੀ ਪ੍ਰਸਾਦਿ=ਕਿਰਪਾ ਸੇ ਪ੍ਰਾਪਤ ਹੁੰਦਾ ਹੈ। ਗੁਰਬਾਣੀ 'ਚ ਸਤਿਗੁਰ ਦੇ ਲਕਸ਼ਣ ਇਸ ਪ੍ਰਕਾਰ ਹਨ :

**ਯਥਾ :- ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥**

(ਗਉੜੀ ਸੁਖਮਨੀ)

### ਅਥ ਸ੍ਰੀ ਵਿਚਾਰਮਾਲਾ ਕਵਿ ਅਨਾਥ ਪੁਰੀ ਕ੍ਰਿਤ ਭਾਸ਼ਾ ਲਿਖਜਤੇ ॥

ਹੁਣ ਕਵੀ ਅਨਾਥ ਪੁਰੀ ਦਾ ਸਿਧਾਂਤਕ ਗ੍ਰੰਥ ਜੋ ਵਿਚਾਰ ਮਾਲਾ ਸੰਸਕ੍ਰਿਤ ਵਿਚ ਸੀ, ਉਸ ਦਾ ਭਾਸ਼ਾ ਵਿਚ ਉਲਥਾ ਸਵਾਮੀ ਹਰਨਾਮ ਦਾਸ ਜੀ ਲਿਖਦੇ ਹਨ।

**ਅਬ ਪ੍ਰਥਮੋ ਬਿਸ੍ਰਾਮ ਕਥਤੇ ॥ ਦੋਹਰਾ ॥**

**ਨਮੋ ਨਮੋ ਸ੍ਰੀ ਰਾਮ ਜੂ; ਸਤਿ ਚਿਤ ਆਨੰਦ ਰੂਪ।**
**ਜਿਹ ਜਾਨੇ ਜਗ ਸ੍ਵਪਨ ਵਤ; ਨਾਸੈ ਭ੍ਰਮ ਤਮ ਕੂਪ ॥ ੧ ॥**

**ਨੋਟ** :- ਪਹਿਲੀ ਤੁਕ ਦਾ ਅੰਨਵੇ ਇਸ ਪ੍ਰਕਾਰ ਹੈ :-

**ਨਮੋ ਸ੍ਰੀ ਰਾਮ ਜੂ, ਨਮੋ ਸਤਿ ਚਿਤ ਆਨੰਦ ਰੂਪ।**

**ਅਰਥ** :- (ੳ) ਨਮਸਕਾਰ ਹੈ ਸਰਗੁਣ ਸਰੂਪ ਸ੍ਰੀ ਰਾਮਚੰਦਰ ਜੂ ਨੂੰ, ਨਮਸਕਾਰ ਹੈ ਸਤ ਚਿਤ ਅਨੰਦ ਨਿਰਗੁਣ ਰੂਪ ਨੂੰ। ਵਾ :- ਸਤ ਚਿਤ ਆਨੰਦ ਰੂਪ ਬ੍ਰਹਮ ਜੋ ਸਾਰੇ ਹੀ ਰਾਮ=ਰਮਿਆ ਹੋਇਆ ਹੈ ਅਤੇ ਸਾਰੇ ਜੂ=ਜੀਵਾਂ ਨੂੰ ਸ੍ਰੀ=ਸ੍ਰੇਯ ਮੁਕਤੀ ਦੇਣ ਵਾਲਾ ਹੈ, ਤਿਸ ਨੂੰ ਨਿਮਰਤਾ ਸੰਜੁਗਤ ਨਮਸਕਾਰ ਹੈ।

(**ਅ**) ਜਿਸ ਨੂੰ ਜਾਨੇ=ਜਾਨਣੇ ਕਰਕੇ ਜਗ=ਸੰਸਾਰ ਨੂੰ ਸੁਪਨੇ ਦੀ ਵਤ=ਨਿਆਈਂ ਝੂਠਾ ਜਾਣ ਲਈਦਾ ਹੈ ਅਤੇ ਭਰਮ ਰੂਪੀ ਹਨੇਰਾ ਜੋ ਖੂਹ ਵਤ ਡੂੰਘਾ ਭਾਵ ਬਹੁਤ ਡੂੰਘਾ ਜ਼ਿਆਦਾ ਹੈ ਉਹ ਨਾਸ ਹੋ ਜਾਂਦਾ ਹੈ।

**ਨੋਟ** :- ਗੁਰਬਾਣੀ 'ਚ ਜਗਤ ਨੂੰ ਸੁਪਨੇ ਵਾਂਗ ਲਿਖਿਆ ਹੈ।

**ਯਥਾ – ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥**

ਅਤੇ ਭਰਮ ਦੀ ਵਿਆਖਿਆ ਇੰਜ ਕੀਤੀ ਹੈ ਕਿ :

**ਯਥਾ – ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥**

**ਜੈਸਾ ਮਾਨੀਐ ਹੋਇ ਨ ਤੈਸਾ ॥**

**ਪ੍ਰਸ਼ਨ** :- ਇਹ ਜੀਵ ਤਾਂ ਵਿਸ਼ਿਆਂ ਆਦਿ ਦੇ ਵਿਚ ਗ਼ਲਤਾਨ ਹੋਇਆ ਪਿਆ ਹੈ, ਫੇਰ ਇਹ ਬ੍ਰਹਮ ਨੂੰ ਕਿਵੇਂ ਜਾਣ ਸਕਦਾ ਹੈ ? ਅੱਗੇ ਉੱਤਰ ਦਿੰਦੇ ਹਨ :-

**ਰਾਮ ਮਯਾ ਸਤਿਗੁਰੁ ਦਯਾ; ਸਾਧੁਸੰਗ ਜਬਿ ਹੋਇ।**
**ਤਬਿ ਪ੍ਰਾਣੀ ਜਾਨੈ ਕਛੂ; ਰਹਿਓ ਬਿਖੈ ਰਸ ਭੋਇ ॥ ੨ ॥**

(ੳ) ਸਭ 'ਚ ਰਾਮ=ਰਮੇ ਅਕਾਲ ਪੁਰਖ ਵਾਹਿਗੁਰੂ ਦੀ ਮਯਾ=ਕਿਰਪਾ ਅਤੇ ਸਤਿਗੁਰੂ ਜੀ ਦੀ ਦਯਾ ਦੇ ਨਾਲ ਜਦੋਂ ਸਾਧਸੰਗਤਿ ਦੀ ਪ੍ਰਾਪਤੀ ਹੋ ਜਾਵੇ।

**ਯਥਾ – ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥**

**ਅਥਵਾ** :- ਜਦ ਸਾਧੁਸੰਗ=ਸੰਤਾਂ ਦੀ ਸੰਗਤਿ ਮਿਲ ਜਾਵੇ ਅਤੇ ਇਸ ਦੇ ਪ੍ਰਤਾਪ ਕਰਕੇ ਸਤਿਗੁਰੂ ਜੀ ਦੀ ਦਇਆ ਦੇ ਨਾਲ ਪ੍ਰਮੇਸ਼ਰ ਦੀ ਕ੍ਰਿਪਾ ਹੋ ਜਾਵੇ,

(**ਅ**) ਤਬ=ਤਦੋਂ ਪ੍ਰਾਣਾਧਾਰੀ ਜੀਵ ਆਤਮ ਗਿਆਨ ਬਾਰੇ ਕਛੁ ਜਾਨਦਾ ਹੈ। ਨਹੀਂ ਤਾਂ ਜੀਵ ਵਿਸ਼ੇ ਰਸਾਂ ਵਿੱਚ ਹੀ ਭੋਇ=ਮਿਲਿਆ ਰਹਿੰਦਾ ਹੈ।। ੨।।

**ਪਦ ਬੰਦਨ ਆਨੰਦ ਯੁਤ; ਕਰਿ ਸ੍ਰੀ ਦੇਵ ਮੁਰਾਰਿ।**
**ਵਿਚਾਰਮਾਲਾ ਬਰਨਨ ਕਰੌਂ; ਮੋਨੀ ਜੂ ਉਰ ਧਾਰਿ॥ ੩ ॥**

**ਨੋਟ** :- ਗ੍ਰੰਥ ਕਰਤਾ ਜੀ ਆਪਣੇ ਵਿਦਿਆ ਦਾਤੇ ਦਾ ਮੰਗਲ ਕਰਦਿਆਂ ਲਿਖਦੇ ਹਨ :

(ੳ) ਮੈਂ ਬੰਦਨ=ਨਮਸਕਾਰ ਕਰਦਾ ਹਾਂ ਕਿ ਵਿਦਿਆ ਗੁਰੂ ਜੀ ਦੇ ਪਦ=ਚਰਨਾਂ ਉੱਪਰ, ਜੋ ਕਿ ਅਨੰਦ ਦੇ ਸੰਜੁਗਤ ਹਨ, ਸ੍ਰੀ=ਸ੍ਰੇਯ ਮੁਕਤੀ ਦੇਣ ਵਾਲੇ ਹਨ ਵਾ- ਸ੍ਰੀ-ਸੁਭਾਇਮਾਨ ਹਨ, ਦੇਵ=ਪ੍ਰਕਾਸ਼ ਸਰੂਪ ਅਤੇ ਮੁਰ=ਹੰਕਾਰ ਰੂਪੀ ਦੈਂਤ ਦੇ ਅਰਿ=ਵੈਰੀ ਹਨ।

(ਅ) ਇਉਂ ਮੈਂ ਆਪਣੇ ਗੁਰੂ ਮੋਨੀ ਜੀ ਦੇ ਚਰਨ ਹਿਰਦੇ 'ਚ ਧਾਰ ਕੇ ਵਿਚਾਰਾਂ ਦੀ ਮਾਲਾ ਕਥਨ ਕਰਦਾ ਹਾਂ। ਵਾ- ਜੋ ਇਸ ਨੂੰ ਹਿਰਦੇ ਵਿੱਚ ਧਾਰਨ ਕਰੇਗਾ। ਉਹ ਜੂ-ਜੀਵ ਮੋਨੀ=ਗਿਆਨਵਾਨ ਹੋ ਜਾਵੇਗਾ।

**ਨੋਟ :-** ਮੋਨ ਚਾਰ ਪ੍ਰਕਾਰ ਦਾ ਹੁੰਦਾ ਹੈ :-

1. **ਗੁੰਗ ਮੋਨ :-** ਜਨਮ ਤੋਂ ਹੀ ਜ਼ੁਬਾਨ ਬੰਦ ਹੋਣੀ ਜਾਂ ਕਿਸੇ ਰੋਗ ਕਰਕੇ ਹੋ ਜਾਣੀ।
2. **ਜੜ੍ਹ ਮੋਨ :-** ਮੂਰਖਤਾ ਕਰਕੇ ਚੁੱਪ ਰਹਿਣਾ ਜਾਂ ਚਤੁਰ ਪੁਰਖ ਅੱਗੇ ਚੁੱਪ ਕਰ ਜਾਣਾ।
3. **ਕਾਸਟ ਮੋਨ :-** ਸਾਧਨਾ ਕਰਨ ਵਾਸਤੇ ਚੁੱਪ ਧਾਰਨੀ, ਚਾਲੀਸੇ ਆਦਿਕ ਕੱਢਣ ਵਾਸਤੇ।
4. **ਗਿਆਨ ਮੋਨ :-** ਹੰਗਤਾ, ਮਮਤਾ, ਜਾਂ ਪੰਜ ਕੋਸ਼ਾਂ ਦੇ ਅਭਿਮਾਨ ਤੋਂ ਰਹਿਤ ਹੋਣਾ।

## ਕਿੰ ਮੋਨੰ ॥ ਦੋਹਰਾ ॥

ਉਪਰੋਕਤ ਚਾਰ ਮੋਨਾਂ 'ਚੋਂ ਤੁਹਾਡੇ ਗੁਰੂ ਨੇ ਕਿੰ=ਕਿਵੇਂ ਦੀ ਮੋਨ ਗ੍ਰਹਿਣ ਕੀਤੀ ਹੈ?

**ਨੋਟ :-** ਅੱਗੇ ਕਵੀ ਅਨਾਥ ਜੀ ਉੱਤਰ ਦਿੰਦੇ ਹਨ।

**ਯਹ ਮੈਂ, ਮਮ ਯਹਿ, ਨਾਹਿ ਮਮ; ਸਭਿ ਬਿਕਲਪ ਭਏ ਛੀਨ।**

**ਅਰਥ :** (ੳ) ਯਹ=ਇਹ ਮੈਂ ਹਾਂ, ਇਹ ਮੇਰਾ ਸਰੀਰ ਹੈ, ਵਾ- ਇਹ ਮੇਰੇ ਪਦਾਰਥ ਜਾਂ ਸੰਬੰਧੀ ਹਨ, ਇਹ ਮੇਰੇ ਨਹੀਂ ਹਨ, ਇਹ ਸਾਰੇ ਸੰਕਲਪ-ਵਿਕਲਪ ਛੀਨ=ਨਾਸ ਹੋ ਗਏ ਹਨ।

**ਪਰਮਾਤਮ ਪੂਰਨ ਸਕਲ ਜਾਨ ਮੋਨਤਾ ਲੀਨ॥ ੪ ॥**

(ਅ) ਪਰਮਾਤਮਾ ਨੂੰ ਸਾਰੇ ਹੀ ਪੂਰਨ=ਪਰੀਪੂਰਨ ਜਾਣ ਕੇ ਮੇਰੇ ਗੁਰੂ ਨੇ ਜਾਨ=ਗਿਆਨ ਦੀ ਮੋਨਤਾ ਲੀਨ=ਲਈ ਹੈ।

## ਗੁਰ ਉਸਤਤ-

**ਮਾਤ ਤਾਤ ਭ੍ਰਾਤਾ ਸੁਹਿਰਦ; ਇਸ਼ਟਦੇਵ ਨ੍ਰਿਪ ਪ੍ਰਾਨ।**
**ਅਨਾਥ ਸੁ ਗੁਰ ਸਭ ਤੇ ਅਧਿਕ; ਦਾਨ ਗਿਆਨ ਵਿਗਜਾਨ॥੫॥**

(ੳ) ਕਵੀ ਜੀ ਕਹਿੰਦੇ ਹਨ ਕਿ ਜੋ ਮਾਤਾ, ਤਾਤ-ਪਿਤਾ, ਭਰਾ, ਸੁਹਿਰਦ=ਪਿਆਰੇ

ਦੋਸਤ, ਪੂਜਨੀਕ ਇਸਟ ਦੇਵ, ਰਾਜਾ ਅਤੇ ਆਪਣੇ ਪ੍ਰਾਣ ਹਨ, ਵਾ- ਦੇਹ ਰੂਪੀ ਰਾਜਧਾਨੀ ਵਿੱਚ ਜੋ ਸਵਾਸਾਂ ਨ੍ਰਿਪ=ਰੂਪ ਰਾਜਾ ਹੈ।

**(ਅ)** ਇਨ੍ਹਾਂ ਸਾਰਿਆਂ ਤੋਂ ਗੁਰੂ ਜੀ ਮੇਰੇ ਲਈ ਅਧਿਕ=ਉਤਕ੍ਰਿਸ਼ਟ ਭਾਵ ਵੱਡੇ ਹਨ, ਜੋ ਕਿ ਗਿਆਨ=ਪ੍ਰੋਖ ਅਤੇ ਵਿਗਜਾਨ=ਅਪ੍ਰੋਖ ਗਿਆਨ ਦੇਣ ਵਾਲੇ ਹਨ।

**ਨੋਟ :-** ਪ੍ਰੋਖ ਅਤੇ ਅਪ੍ਰੋਖ ਗਿਆਨ ਦੀ ਵਿਆਖਿਆ ਵਿਦਵਾਨ-ਜਨ ਇੰਜ ਕਰਦੇ ਹਨ :

**ਪ੍ਰੋਖ**-(ਪਰਦੇ ਵਾਲਾ ਗਿਆਨ) ਬ੍ਰਹਮ ਹੈ

**ਅਪ੍ਰੋਖ**-(ਪਰਦੇ ਤੋਂ ਬਿਨਾਂ ਗਿਆਨ) ਬ੍ਰਹਮ ਮੈਂ ਹੂੰ

ਸ-ਵਿਸਥਾਰ ਵਿਚਾਰ ਚੰਦ੍ਰੋਦੇ ਗ੍ਰੰਥ 'ਚੋਂ ਪੜ੍ਹੋ। ਕੁਝ ਵਿਦਵਾਨ ਗਿਆਨ ਬਿਗਿਆਨ ਦਾ ਅਰਥ ਇਹ ਵੀ ਕਰਦੇ ਹਨ।

ਗਿਆਨ :- ਧਾਰਮਿਕ ਗ੍ਰੰਥਾਂ 'ਚੋਂ ਰੱਬ ਦੀ ਹੋਂਦ ਬਾਰੇ ਜਾਨਣਾ।

ਵਿਗਿਆਨ :- ਅਸਲ ਤੌਰ 'ਤੇ ਰੱਬ ਦੇ ਯਥਾਰਥ ਸਰੂਪ ਨੂੰ ਜਾਨਣਾ।

**ਪ੍ਰਗਟ ਪੁਹਮਿ ਗੁਰ ਸੂਰਦੁਤਿ; ਜਨ ਮਨ ਨਲਿਨ ਪ੍ਰਕਾਸ।**
**ਅਨਾਥ ਕੁਮੋਦਨਿ ਬਿਮੁਖ ਜਨ; ਕਬਹੂ ਨ ਹੋਤ ਹੁਲਾਸ॥ ੬॥**

(ੳ) ਗੁਰੂ ਸਾਹਿਬ ਪੁਹਮਿ=ਧਰਤੀ ਉੱਤੇ ਪ੍ਰਗਟ ਹੀ ਸੂਰ=ਸੂਰਜ ਦੀ ਨਿਆਂਈ ਦੁਤਿ=ਸ਼ੋਭਾ ਵਾਲੇ ਹਨ। ਜੋ ਕਿ ਨਲਿਨ=ਕੰਵਲਾਂ ਦੀਆਂ ਨਿਆਈਂ ਜਨਾਂ ਦੇ ਮਨਾਂ ਨੂੰ ਪ੍ਰਕਾਸ=ਪਰਫੁੱਲਿਤ ਕਰਨ ਵਾਲੇ, ਅਥਵਾ-ਖਿੜਾਉਣ ਵਾਲੇ ਹਨ।

**(ਅ)** ਪਰ ਕਵੀ ਜੀ ਕਹਿੰਦੇ ਹਨ ਕਿ ਗੁਰੂ ਰੂਪੀ ਸੂਰਜ ਨੂੰ ਵੇਖ ਕੇ ਜੋ ਕੁਮੋਦਨਿ=ਕਵੀਆਂ ਦੀ ਨਿਆਈਂ ਬੇਮੁਖ ਲੋਕ ਹਨ ਉਨ੍ਹਾਂ ਨੂੰ ਕਦੇ ਵੀ ਹੁਲਾਸ=ਖੇੜਾ ਪ੍ਰਾਪਤ ਨਹੀਂ ਹੁੰਦਾ।

**ਟੇਰਤਿ ਸਤਿਗੁਰੁ ਮਯਾ ਕਰਿ; ਮੋਹਿ ਨੀਂਦ ਸੋਵੰਤ।**
**ਜਗਜੋ ਗਿਯਾਨ ਲੋਚਨ ਖੁਲੇ; ਸੁਪਨੋ ਭ੍ਰਮ ਬਿਸਰੰਤ॥ ੭॥**

(ੳ) ਅਗਿਆਨ ਦੀ ਰਾਤ 'ਚ ਮੋਹਿ=ਮੋਹ ਰੂਪੀ ਨੀਦ ਵਿੱਚ ਸੁੱਤੇ ਹੋਏ ਜੀਵ ਨੂੰ ਸਤਿਗੁਰੂ ਜੀ ਜਦ ਮਯਾ=ਕ੍ਰਿਪਾ ਕਰਕੇ ਟੇਰਤਿ=ਬੁਲਾਉਂਦੇ ਹਨ।

**(ਅ)** ਤਾਂ ਜੀਵ ਦੇ ਮਨ, ਬੁੱਧ ਰੂਪੀ ਵਾ- ਬਿਬੇਕ, ਵੈਰਾਗ ਰੂਪ ਨੇਤ੍ਰ ਖੁੱਲ ਗਏ ਅਤੇ ਦਿਨ ਰੂਪ ਗਿਆਨ ਦੀ ਅਵਸਥਾ ਵਿੱਚ ਜੀਵ ਜਾਗ ਪਿਆ ਤੇ ਫਿਰ ਸੁਪਨੇ ਵਤ ਭਰਮ ਦਾ ਹਨੇਰਾ ਬਿਸਰੰਤ=ਦੂਰ ਹੋ ਗਿਆ।

**ਗੁਰ ਬਿਨੁ ਭ੍ਰਮ ਲਗਿ ਭੂਲਿਗੋ; ਭੇਦ ਲਹੈ ਬਿਨੁ ਸ੍ਵਾਨੁ।**
**ਕੇਹਰਿ ਬਪੁ ਝਾਈ ਨਿਰਖਿ; ਪਰਜੋ ਕੂਪ ਅਗਿਆਨਿ ॥੮॥**

**ਨੋਟ** :- ਇਸ ਤੁਕ ਦਾ ਅੰਨਵੈ ਇਸ ਪ੍ਰਕਾਰ ਹੈ :

**ਯਥਾ - ਗੁਰ ਬਿਨੁ ਭ੍ਰਮ ਲਗਿ, ਪਰਜੋ ਕੂਪ ਅਗਿਆਨਿ ॥**
**ਕੇਹਰਿ ਬਪੁ ਝਾਈ ਨਿਰਖਿ, ਭੂਲਜੋ ਭੇਦੁ ਲਹੈ ਬਿਨੁ ਸ੍ਵਾਨੁ ॥**

(ੳ) ਗੁਰੂ ਤੋਂ ਬਿਨਾਂ ਜੀਵ ਭਰਮ ਵਿੱਚ ਲੱਗ ਕੇ ਭੂਲਿ=ਭੁਲ ਗੋ=ਗਿਆ ਹੈ ਅਤੇ ਆਪ ਹੀ ਅਗਿਆਨ ਦੇ ਕੂਪ=ਖੂਹ 'ਚ ਪਰਜੋ=ਪਿਆ ਫਿਰਦਾ ਹੈ।

**ਯਥਾ- ਕਬੀਰ ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ, ਹਾਥਿ ਦੀਪੁ ਕੂਏ ਪਰੈ ॥**

(ਅ) ਜਿਵੇਂ ਸ੍ਵਾਨੁ=ਕੁੱਤਾ ਸ਼ੀਸ਼ੇ ਦੇ ਭੇਦ ਨੂੰ ਜਾਨਣ ਤੋਂ ਬਿਨਾਂ ਹੀ ਸ਼ੀਸ਼ ਮਹੱਲਿ ਵਿੱਚ ਫਿਰਦਾ ਹੋਇਆ ਆਪਣੇ ਹੀ ਪਰਛਾਵੇਂ ਨੂੰ ਵੇਖ ਕੇ ਭੌਂਕਦਾ ਰਹਿੰਦਾ ਹੈ ਅਤੇ ਜਿਵੇਂ ਕਿ ਅਗਿਆਨ ਦੇ ਵੱਸ ਹੋ ਕੇ ਕੇਹਰਿ=ਸ਼ੇਰ ਖੂਹ ਵਿੱਚ ਆਪਣਾ ਹੀ ਝਾਈ=ਪਰਛਾਂਵਾਂ (ਪ੍ਰਤੀਬਿੰਬ) ਦੇਖ ਕੇ ਖੂਹ ਵਿੱਚ ਜਾ ਪਿਆ ਸੀ। ਭੇਦ ਨਹੀਂ ਜਾਣਿਆ।

## ਸਾਖੀ :-

ਕਿਸੇ ਜੰਗਲ ਵਿਚ ਇਕ ਸ਼ੇਰ ਰਹਿੰਦਾ ਸੀ। ਉਸ ਨੇ ਸ਼ਿਕਾਰ ਵੀ ਖਾਣਾ ਹੁੰਦਾ। ਰੋਜ਼ਾਨਾ ਕਿਸੇ ਨਾ ਕਿਸੇ ਨੂੰ ਜਾ ਝਪਟਦਾ। ਇਉਂ ਕਾਫੀ ਸਮਾਂ ਲੰਘ ਗਿਆ। ਇਕ ਦਿਨ ਜੰਗਲ ਵਾਸੀ (ਸਾਰੇ ਜਾਨਵਰ) ਇਕੱਠੇ ਹੋਏ ਤੇ ਆਪੋ ਵਿਚ ਸਲਾਹ-ਮਸ਼ਵਰਾ ਕਰਨ ਤੋਂ ਬਾਅਦ ਸ਼ੇਰ ਦੇ ਪਾਸ ਗਏ। ਸ਼ੇਰ ਨੇ ਇਹਨਾਂ ਸਾਰਿਆਂ ਨੂੰ ਇਕੱਠੇ ਹੋ ਕੇ ਆਉਣ ਦਾ ਕਾਰਨ ਪੁੱਛਿਆ। ਸਾਰਿਆਂ ਇਕ ਜ਼ਬਾਨ ਹੋ ਆਖਿਆ ਕਿ ਐ ਜੰਗਲ ਦੇ ਬਾਦਸ਼ਾਹ ! ਅਸੀਂ ਸਾਰੇ ਇਸ ਕਰਕੇ ਇਕੱਠੇ ਹੋ ਕੇ ਆਏ ਹਾਂ ਕਿ ਇਕ ਤਾਂ ਤੁਹਾਨੂੰ ਸ਼ਿਕਾਰ ਦੀ ਤਲਾਸ਼ ਵਾਸਤੇ ਰੋਜ਼ ਤਕਲੀਫ ਕਰਨੀ ਪੈਂਦੀ ਹੈ, ਦੂਜਾ ਸਾਡੇ ਅੰਦਰ ਸਹਿਮ ਪਿਆ ਰਹਿੰਦਾ ਹੈ ਕਿ ਪਤਾ ਨਹੀਂ ਕਿਸ ਦੀ ਵਾਰੀ ਕਦੋਂ ਆ ਜਾਣੀ ਹੈ। ਚੰਗੀ ਗੱਲ ਇਹ ਹੈ ਕਿ ਹੁਣ ਤੁਸੀਂ ਇਹ ਤਕਲੀਫ ਨਾ ਕਰਿਆ ਕਰੋ, ਅਸੀਂ ਆਪੇ ਹੀ ਵਾਰੋ-ਵਾਰੀ ਤੁਹਾਡੇ ਪਾਸ ਆ ਜਾਇਆ ਕਰਾਂਗੇ। ਸ਼ੇਰ ਸਾਰਿਆਂ ਦੀ ਇਹ ਗੱਲ ਸੁਣ ਕੇ ਬੜਾ ਖ਼ੁਸ਼ ਹੋਇਆ ਤੇ ਕਿਹਾ, 'ਚੱਲੋ ਤੁਹਾਡੀ ਗੱਲ ਮੰਨ ਲੈਂਦਾ ਹਾਂ ਪਰ ਇਹ ਹੁਣ ਤੁਹਾਡੀ ਜ਼ਿੰਮੇਵਾਰੀ ਹੈ ਕਿ ਆਪਣੇ ਆਪ ਆਉਣਾ।' ਇੰਨੀ ਗੱਲ ਕਰਕੇ ਸਾਰੇ ਚਲੇ ਗਏ ਤੇ ਸਭ ਦੀ ਚਿੰਤਾ ਦੂਰ ਹੋ ਗਈ। ਉਸ ਤੋਂ ਬਾਅਦ ਜਿਸ ਦੀ ਵਾਰੀ ਆਉਂਦੀ ਉਹ ਆਪੇ ਹੀ ਸ਼ੇਰ ਕੋਲ ਪੁੱਜ ਜਾਂਦਾ। ਨਾਲੇ ਸ਼ੇਰ ਨੂੰ ਭੀ ਕੋਈ ਯਤਨ ਨਾ ਕਰਨਾ ਪੈਂਦਾ।

ਇਹ ਸਿਲਸਿਲਾ ਕਾਫੀ ਚਿਰ ਚਲਦਾ ਰਿਹਾ। ਹੁਣ ਇਕ ਦਿਨ ਖਰਗੋਸ਼ ਦੀ ਵਾਰੀ ਆ ਗਈ। ਇਹ ਬੜਾ ਚਲਾਕ ਸੀ। ਇਹ ਮਸਤ ਚਾਲੇ ਹੌਲੀ-ਹੌਲੀ ਚਲਦਾ ਬੜੀ ਦੇਰ ਨਾਲ ਸ਼ੇਰ ਕੋਲ ਪੁੱਜਾ। ਉਧਰ ਸ਼ੇਰ ਵੀ ਸ਼ਿਕਾਰ ਦੀ ਉਡੀਕ ਵਿਚ ਬੈਠਾ ਸੀ। ਜਿਸ ਵੇਲੇ ਇਹ ਖਰਗੋਸ਼ ਸ਼ੇਰ ਕੋਲ ਪੁੱਜਾ ਤਾਂ ਸ਼ੇਰ ਇਸ ਨੂੰ ਦੇਖ ਕੇ ਬੜਾ ਲਾਲ-ਪੀਲਾ ਹੋਇਆ ਤੇ ਕਿਹਾ, 'ਉਇ ਤੈਨੂੰ ਮੇਰਾ ਜ਼ਰਾ ਵੀ ਡਰ ਨਹੀਂ ? ਇਕ ਤੇ ਤੂੰ, ਹੈਂ ਵੀ ਬੜਾ ਛੋਟਾ ਜਿਹਾ, ਮੇਰਾ ਪੇਟ ਵੀ ਨਹੀਂ ਭਰਨਾ, ਦੂਜਾ, ਤੂੰ ਦੇਰੀ ਕਰਕੇ ਆਇਆ ਹੈਂ।'

ਖਰਗੋਸ਼ : ਐ ਜੰਗਲ ਦੇ ਬਾਦਸ਼ਾਹ ! ਨਾਰਾਜ ਨਾ ਹੋਵੋ ਮੇਰੀ ਗੱਲ ਤਾਂ ਸੁਣੋ।

ਸ਼ੇਰ : ਓਹ ਕਿਹੜੀ ਐਹੋ ਜਿਹੀ ਗੱਲ ਹੈ ਜਿਹੜੀ ਤੂੰ ਮੈਨੂੰ ਕਹਿਣੀ ਚਾਹੁੰਦਾ ਹੈਂ ?

ਖਰਗੋਸ਼ : ਦੇਖੋ, ਖਫਾ ਨਾ ਹੋਵੋ। ਮੈਂ ਜਦੋਂ ਤੁਹਾਡੇ ਕੋਲ ਆ ਰਿਹਾ ਸੀ ਤਾਂ ਰਸਤੇ ਵਿਚ ਮੈਨੂੰ ਇਕ ਹੋਰ ਸ਼ੇਰ ਮਿਲ ਪਿਆ। ਉਸ ਨੇ ਮੈਨੂੰ ਫੜ ਲਿਆ।

ਸ਼ੇਰ : ਹੈਂ, ਫਿਰ ਕੀ ਹੋਇਆ ? ਤੇ ਤੂੰ ਉਸ ਕੋਲੋਂ ਬਚ ਕੇ ਕਿਵੇਂ ਆ ਗਿਆ ?

ਖਰਗੋਸ਼ : ਜਨਾਬ ! ਮੈਂ ਓਹਦੇ ਪੈਰੀਂ ਪੈ ਗਿਆ। ਬੜੀ ਮਿੰਨਤ ਕੀਤੀ ਕਿ ਮੈਂ ਆਪਣੇ ਜੰਗਲ ਦੇ ਬਾਦਸ਼ਾਹ ਨਾਲ ਇਕਰਾਰ ਕੀਤਾ ਹੋਇਐ, ਤੂੰ ਮੈਨੂੰ ਜਾਣ ਦੇ। ਬੜੇ ਤਰਲਿਆਂ ਨਾਲ ਉਸ ਤੋਂ ਛੁੱਟ ਕੇ ਤੁਹਾਡੇ ਪਾਸ ਆਇਆ ਹਾਂ।

ਇਹ ਸੁਣ ਕੇ ਸ਼ੇਰ ਨੂੰ ਬੜਾ ਗੁੱਸਾ ਚੜ੍ਹ ਗਿਆ। ਹੈਂ ! ਮੇਰੇ ਹੁੰਦਿਆਂ ਦੂਜਾ ਕਿੱਥੋਂ ਆ ਗਿਆ ? ਲਾਲ ਡਰਾਉਣੀਆਂ ਅੱਖਾਂ ਕਰਕੇ ਸ਼ੇਰ ਖਰਗੋਸ਼ ਨੂੰ ਨਾਲ ਲੈ ਕੇ ਚੱਲ ਪੈਂਦਾ ਹੈ।

ਸ਼ੇਰ : ਚੱਲ ਦੱਸ, ਕਿੱਥੇ ਹੈ ਉਹ, ਮੈਂ ਵੇਖਦਾ ਹਾਂ ਕਿ ਮੇਰੇ ਹੁੰਦਿਆਂ-ਸੁੰਦਿਆਂ ਇਥੇ ਕਿਵੇਂ ਆ ਗਿਆ।

ਖਰਗੋਸ਼ ਸ਼ੈਤਾਨ ਸੀ। ਮਚਲਾ ਬਣ ਕੇ ਅੱਗੇ-ਅੱਗੇ ਲੱਗ ਤੁਰਿਆ ਤੇ ਇਕ ਖੂਹ ਦੀ ਮਣ 'ਤੇ ਜਾ ਖਲੋਤਾ।

ਸ਼ੇਰ : ਓਇ ਮੂਰਖਾ ! ਰੁਕ ਕਿਉਂ ਗਿਆ ? ਤੁਰਦਾ ਕਿਉਂ ਨਹੀਂ ?

ਖਰਗੋਸ਼ : (ਇਸ਼ਾਰੇ ਨਾਲ) ਚੁੱਪ ! ਬੋਲੋ ਨਾ, ਏਥੇ ਹੀ ਹੈ। ਸ਼ੇਰ ਵੀ ਖੂਹ ਦੀ ਮਣ 'ਤੇ ਜਾ ਚੜ੍ਹਿਆ। ਜਦ ਸ਼ੇਰ ਨੇ ਖੂਹ ਵਿਚ ਤੱਕਿਆ ਤਾਂ ਉਹਦਾ ਆਪਣਾ ਹੀ ਪਰਛਾਵਾਂ ਪਾਣੀ ਵਿਚ ਦਿੱਸਿਆ। ਸ਼ੇਰ ਨੇ ਭਬਕ ਮਾਰੀ ਤਾਂ ਅੱਗੋਂ ਵੀ ਭਬਕ ਦੀ ਆਵਾਜ਼ ਆਈ। ਇਹ ਸੁਣ ਸ਼ੇਰ ਨੂੰ ਹੋਰ ਗੁੱਸਾ ਚੜ੍ਹ ਗਿਆ। ਸ਼ੇਰ ਨੇ ਖੂਹ ਵਾਲੇ ਸ਼ੇਰ ਨੂੰ ਮਾਰਨ ਵਾਸਤੇ ਖੂਹ ਵਿਚ ਛਾਲ ਮਾਰ ਦਿੱਤੀ ਤੇ ਵਿਚ ਹੀ ਡੁੱਬ ਮੋਇਆ। ਬਸ, ਇਹ ਖਰਗੋਸ਼ ਆਪਣੇ ਜੰਗਲੀ ਸਾਥੀਆਂ ਨੂੰ ਜਾ ਕੇ ਕਹਿਣ ਲੱਗਾ, 'ਭਾਈਓ ! ਮੌਜਾਂ ਮਾਣੋ, ਮੈਂ ਸਦਾ ਲਈ ਸ਼ੇਰ ਦਾ ਫਾਹਾ ਵੱਢ ਆਇਆ ਹਾਂ।' ਓਹੀ ਗੱਲ ਇਥੇ ਕਵੀ ਜੀ ਨੇ ਦਰਸਾਈ ਕਿ ਬੇਸਮਝੀ ਦੇ ਕਾਰਣ ਸ਼ੇਰ ਖੂਹ ਵਿੱਚ ਜਾ ਮੋਇਆ।

**ਪ੍ਰਗਟ ਅਵਨਿ ਕਰੁਣਾਰਣਵ; ਰਤਨ ਗਿਜਾਨ ਵਿਗਜਾਨ।**
**ਬਚਨ ਲਹਰਿ ਤਨੁ ਪਰਸਤੇ; ਅਗਜਹੁ ਹੋਤ ਸੁਜਾਨ॥ ੯॥**

**ਅਰਥ :** (ੳ) ਅਵਨਿ=ਧਰਤੀ ਉੱਪਰ ਪ੍ਰਗਟ ਹੀ ਗੁਰੂ ਜੀ (ਕਰੁਣਾ+ਅਰਣਵ) ਕਰੁਣਾ=ਕਿਰਪਾ ਦੇ ਅਰਣਵ=ਸਮੁੰਦਰ ਵੱਤ ਹਨ, ਜਿਨ੍ਹਾਂ ਵਿੱਚ ਪ੍ਰੋਖ-ਅਪ੍ਰੋਖ ਗਿਆਨ ਰੂਪੀ ਰਤਨ ਹਨ।

(ਅ) ਸਮੁੰਦਰ ਰੂਪ ਗੁਰਾਂ ਦੇ ਬਚਨਾਂ ਰੂਪੀ ਲਹਿਰਾਂ ਤਨ=ਸੂਖਮ ਤਨ ਭਾਵ ਮਨ ਨੂੰ ਪਰਸ ਕਰਕੇ ਅਗਜਹੁ=ਅਗਿਆਨੀ ਤੋਂ ਸੁਜਾਨ=ਸਿਆਣਾ ਹੋ ਜਾਂਦਾ ਹੈ।

**ਸੂਰ ਦਰਸਿ ਆਦਰਸ ਜਿਉਂ; ਹੋਤ ਅਗਨਿ ਉਦੋਤ।**
**ਤੈਸੇ ਗੁਰ ਪ੍ਰਸਾਦਿ ਤੇ; ਅਨੁਭਵ ਨਿਰਮਲ ਹੋਤ॥ ੧੦॥**

(ੳ) ਜਿਵੇਂ ਸੂਰ=ਸੂਰਜ ਨੂੰ ਦਰਸਿ=ਦੇਖ ਕੇ ਭਾਵ ਸਾਹਮਣੇ ਆ ਕੇ ਆਦਰਸ=ਆਤਿਸ਼ੀ ਸ਼ੀਸ਼ੇ ਵਿੱਚ ਅਗਨੀ ਪੈਦਾ ਹੋ ਜਾਂਦੀ ਹੈ।

(ਅ) ਤਿਵੇਂ ਹੀ ਗੁਰੂ ਦੀ ਪ੍ਰਸਾਦਿ=ਕਿਰਪਾ ਦੀ ਤੇ=ਤੋਂ, ਜਗਿਆਸੂ ਦੇ ਹਿਰਦੇ ਸੰਸੇ ਰੂਪ ਮੈਲ ਤੋਂ ਰਹਿਤ ਹੋ ਜਾਂਦੇ ਹਨ ਅਤੇ ਹਿਰਦੇ ਵਿੱਚ ਗਿਆਨ ਦਾ ਅਨੁਭਵ ਪ੍ਰਗਟ ਹੋ ਜਾਂਦਾ ਹੈ, ਵਾ- ਅਨੁਭਵੀ ਗਿਆਨ ਪ੍ਰਗਟ ਹੋ ਜਾਂਦਾ ਹੈ।

**ਭਾਵੀ ਅਰਥ :-** ਜਦ ਗੁਰੂ ਰੂਪੀ ਸੂਰਜ ਤੋਂ ਕਿਰਪਾ ਰੂਪੀ ਕਿਰਨਾਂ, ਮਨ ਰੂਪੀ ਸ਼ੀਸ਼ੇ 'ਤੇ ਪੈਣ ਨਾਲ, ਮਨ ਵਿੱਚ ਅਨੁਭਵੀ ਗਿਆਨ ਰੂਪੀ ਅੱਗ ਪੈਦਾ ਹੋ ਜਾਂਦੀ ਹੈ।

**ਜਿਮਿ ਚੰਦਹਿ ਲਹਿ ਚੰਦ੍ਰਮਣਿ; ਅਮੀ ਦ੍ਰਵਤ ਤਿਹ ਕਾਲ।**
**ਗੁਰੁ ਮੁਖਿ ਨਿਰਖਤ ਸਿਖ ਕੋ; ਅਨੁਭਵ ਹੋਤ ਬਿਸਾਲ॥ ੧੧॥**

**ਨੋਟ :-** ਤਿਹ ਕਾਲ ਦੀ ਜਗ੍ਹਾ ਤਤਕਾਲ ਪਾਠੰਤ੍ਰ ਵੀ ਹੈ

(ੳ) ਜਿਵੇਂ ਚੰਦ੍ਰਮਾਂ ਨੂੰ ਲਹਿ=ਦੇਖ ਕੇ ਚੰਦ੍ਰਮਣੀ ਵਿੱਚੋਂ ਤਿਹ=ਤਿਸ ਕਾਲ=ਸਮੇਂ ਹੀ ਅਮੀ=ਅੰਮ੍ਰਿਤ ਦ੍ਰਵਤ=ਨਿਕਲਣ ਲੱਗ ਪੈਂਦਾ ਹੈ,

(ਅ) ਇਵੇਂ ਹੀ ਗੁਰੂ ਦੇ ਮੁਖਿ=ਮੁਖੜੇ ਦਾ ਦਰਸ਼ਨ ਨਿਰਖਤ=ਦੇਖ ਕਰਕੇ ਸਿਖ ਦੇ ਹਿਰਦੇ ਵਿੱਚ ਮਹਾਨ ਅਨੁਭਵ ਗਿਆਨ ਹੋ ਜਾਂਦਾ ਹੈ।

**ਨੋਟ :-** ਅਨੁ=ਪਿੱਛੋਂ, ਧੁਰ ਤੋਂ ਹੀ ਜੋ ਗਿਆਨ ਭਵ=ਪ੍ਰਗਟ ਹੋਵੇ ਉਸ ਨੂੰ ਅਨੁਭਵ ਗਿਆਨ ਕਹਿੰਦੇ ਹਨ। ਇਹ ਗਿਆਨ ਪੜ੍ਹਨ-ਪੜ੍ਹਾਉਣ ਤੋਂ ਛੁੱਟ, ਸੁਤੇ ਹੀ ਹਿਰਦੇ 'ਚ ਪ੍ਰਗਟ ਹੁੰਦਾ ਹੈ।

## ਸਿਖਯੋਵਾਚ

**ਅਰਥ**=ਸਿਖ=ਸਿਖਿਆ ਗ੍ਰਹਿਣ ਕਰਨ ਵਾਲਾ ਆਪਣੇ ਗੁਰੂ ਜੀ ਨੂੰ ਓਵਾਚ=ਕਹਿੰਦਾ ਹੈ।

**ਹੌਂ ਸਰਣਾਗਤਿ ਰਾਵਰੇ; ਸ੍ਰੀ ਗੁਰੁ ਦੀਨ ਦਿਆਲ।**
**ਕ੍ਰਿਪਾਸਿੰਧੁ ਬੰਦੋਂ ਚਰਣ; ਹਰੋ ਕਠਿਨ ਉਰ ਸਾਲ॥ ੧੨॥**

**(ੳ)** ਹੇ ਨਿਮਰਤਾ, ਭੈ ਯੁਕਤ ਦੀਨਾ ਉੱਪਰ ਦਯਾ ਕਰਨ ਵਾਲੇ ਦਿਆਲੂ ਸ੍ਰੀ=ਸ਼੍ਰੋਮਣੀ ਸਤਿਗੁਰੂ ਜੀਓ! ਹੌਂ=ਮੈਂ ਰਾਵਰੇ=ਆਪ ਜੀ ਦੀ ਸਰਣ=ਸ਼ਰਨ ਵਿੱਚ ਆਗਤਿ=ਆਇਆ ਹਾਂ।

**(ਅ)** ਹੇ ਕਿਰਪਾ ਦੇ ਸਮੁੰਦਰ ਜੀਓ! ਮੈਂ ਆਪ ਜੀ ਦੇ ਚਰਨਾਂ 'ਤੇ ਸਦਾ ਹੀ ਬੰਦੋਂ=ਨਮਸਕਾਰ ਕਰਦਾ ਹਾਂ, ਆਪ ਜੀ ਮੇਰੇ ਹ੍ਰਿਦੇ ਦਾ ਕਠਿਨ=ਕਰੜਾ ਸਾਲ=ਦੁੱਖ ਹਰੇ=ਦੂਰ ਕਰ ਦਿਉ।

**ਹੌਂ ਅਨਾਥ ਅਤਿਸੈ ਦੁਖੀ; ਡਰਜੋ ਦੇਖਿ ਸੰਸਾਰ।**
**ਡੂਬਤਿ ਹੌਂ ਭਵਸਿੰਧੁ ਮੈਂ; ਮੋਹਿ ਕਰੋ ਪ੍ਰਭੂ ਪਾਰੁ॥ ੧੩॥**

**(ੳ)** ਹੌਂ=ਮੈਂ ਅਨਾਥ ਅਤਿਸੈ=ਬਹੁਤ ਹੀ ਵਾ-(ਅਤਿ) ਬਹੁਤਾ (ਸੈ) ਸੌ ਗੁਣਾਂ ਦੁਖੀ ਹਾਂ। ਸੰਸਾਰ ਦੇ ਜੰਮਣ-ਮਰਨ ਦੇ ਦੁੱਖਾਂ ਨੂੰ ਦੇਖ ਕੇ ਮੈਂ ਡਰਿਆ ਹਾਂ।

**(ਅ)** ਮੈਂ ਭਵਸਿੰਧੁ=ਸੰਸਾਰ ਸਮੁੰਦਰ ਵਿੱਚ ਡੁਬਦਾ ਜਾ ਰਿਹਾ ਹਾਂ, ਹੇ ਪ੍ਰਭੂ ਮੋਹਿ=ਮੈਨੂੰ ਪਾਰ ਕਰੋ।

**ਆਸਾ ਤ੍ਰਿਸ਼ਨਾ ਚਿੰਤ ਬਹੁ; ਏ ਡਾਇਣ ਘਰ ਮਾਂਹਿ।**
**ਜੀਵਨ ਕਿਹਿ ਬਿਧਿ ਹੋਇ ਮਮ; ਹ੍ਰਿਦੈ ਸਿੰਮ੍ਰਿਤਿ ਕੋ ਖਾਹਿ॥੧੪॥**

**(ੳ)** ਆਸਾ ਤ੍ਰਿਸ਼ਨਾ, ਚਿੰਤਾ ਰੂਪੀ ਬਹੁਤੀਆਂ ਹੀ ਭਿਆਨਕ ਡੈਣਾਂ ਮੇਰੇ ਹਿਰਦੇ ਰੂਪੀ ਘਰ ਵਿੱਚ ਹਨ।

**(ਅ)** ਇਹ ਡੈਣਾਂ ਮੇਰੇ ਹਿਰਦੇ ਵਿਚੋ ਸ਼ੁਭ ਗੁਣਾਂ ਅਤੇ ਪ੍ਰਭੂ ਦੀ ਸਿੰਮ੍ਰਿਤਿ=ਯਾਦ ਨੂੰ ਖਾਈ ਜਾਂਦੀਆਂ ਹਨ, ਮੇਰਾ ਜਿਊਣਾ ਕਿਹਿ=ਕਿਸ ਬਿਧਿ=ਤਰੀਕੇ ਨਾਲ ਹੋਵੇ।

**ਨੋਟ :-** ਸ੍ਰੀਮਾਨ 108 ਮਹਾਤਮਾ ਗੋਵਿੰਦ ਦਾਸ ਉਦਾਸੀ ਮਹਾਂਪੁਰਖ ਲਿਖਦੇ ਹਨ ਕਿ **ਆਸਾ**-ਮਨਇੱਛਤ ਪਦਾਰਥ ਦੀ ਇਕਰਸ ਇੱਛਾ। **ਤ੍ਰਿਸਨਾ**-ਪ੍ਰਾਪਤ ਪਦਾਰਥ ਦੀ ਪ੍ਰਾਪਤੀ ਤੋਂ ਅਤ੍ਰਿਪਤ ਵਿਰਤੀ। **ਚਿੰਤਾ**- ਅਪ੍ਰਾਪਤ ਪਦਾਰਥ ਦੀ ਪ੍ਰਾਪਤੀ ਦੇ ਸਾਧਨ ਦੀ ਚਿੰਤਾ। ਏਹ ਤਿੰਨੇ ਵਿਰਤੀਆਂ ਇਕ ਹੀ ਸਮੇਂ ਹਿਰਦੇ 'ਚ ਪੈਦਾ ਹੁੰਦੀਆਂ ਹਨ। ਵਾਸਤਵ ਵਿੱਚ ਇਕ ਹੀ ਵਿਰਤੀ ਆਪਣੇ ਤਿੰਨ ਰੂਪ ਦਿਖਾਉਂਦੀ ਹੈ। ਇਸ ਲਈ ਇਕ ਹੀ ਵਿਰਤੀ

ਦੇਹ ਪਲਟਾਊ ਡੈਣ ਹੈ, ਜਿਸਦੇ ਆਸਾ, ਤ੍ਰਿਸਨਾ, ਚਿੰਤਾ ਤਿੰਨ ਰੂਪ ਹਨ।

**ਕਬਹੂੰ ਸੁਮਤਿ ਪ੍ਰਕਾਸ਼ ਚਿਤ; ਕਬਹੂੰ ਕੁਮਤਿ ਆਧੀਨ।**
**ਬਿਬਨਾਰੀ ਕੈ ਕੰਤ ਜਿਉ; ਰਹਿਤ ਸਦਾ ਅਤਿ ਦੀਨ॥ ੧੫॥**

**(ੳ)** ਮੇਰੇ ਚਿੱਤ ਵਿੱਚ ਕਦੇ ਤਾਂ ਸੁਮਤਿ=ਸ੍ਰੇਸ਼ਟ ਮੱਤ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਕਦੇ ਮੇਰਾ ਚਿੱਤ ਕੁਮਤਿ=ਖੋਟੀ ਮੱਤ ਦੇ ਵਸੀਕਾਰ ਹੋ ਜਾਂਦਾ ਹੈ।

**(ਅ)** ਜਿਵੇਂ ਬਿਬ=ਦੋ ਇਸਤਰੀਆਂ ਦਾ ਕੰਤ=ਪਤੀ ਸਦਾ ਹੀ ਅਤਿ ਦੀਨ=ਦੁਖੀ ਰਹਿੰਦਾ ਹੈ, ਇਵੇਂ ਹੀ ਮੇਰਾ ਚਿੱਤ ਸਦਾ ਹੀ ਦੀਨ ਹੋਇਆ ਰਹਿੰਦਾ ਹੈ।

**ਨਦੀ ਆਸਾ ਸ਼ੁਭ ਅਸ਼ੁਭ ਤਟ; ਭਰੀ ਮਨੋਰਥਿ ਨੀਰ।**
**ਤ੍ਰਿਸ਼ਨਾ ਅਮਿਤ ਤਰੰਗ ਜਿਹਿ; ਭਵਰ ਭਰਮ ਗੰਭੀਰ॥ ੧੬॥**

**(ੳ)** ਆਸਾ ਰੂਪੀ ਨਦੀ ਹੈ, ਸ਼ੁਭ ਅਤੇ ਅਸ਼ੁਭ ਕਿਰਿਆ ਰੂਪੀ ਇਸਦੇ ਦੋਵੇਂ ਤਟ=ਕਿਨਾਰੇ ਹਨ ਅਤੇ ਮਨ ਦੇ ਸੰਕਲਪਾਂ-ਵਿਕਲਪਾਂ ਰੂਪੀ ਨੀਰ=ਪਾਣੀ ਦੇ ਨਾਲ ਭਰੀ ਹੋਈ ਹੈ।

**(ਅ)** ਇਸ ਵਿੱਚ ਤ੍ਰਿਸ਼ਨਾਂ ਰੂਪੀ ਅਮਿਤ=ਬਹੁਤ ਹੀ ਤਰੰਗ=ਲਹਿਰਾਂ ਹਨ ਅਤੇ ਪੰਜਾਂ ਭਰਮਾਂ ਰੂਪੀ ਡੂੰਘੀਆਂ ਭਵਰ=ਘੁੰਮਣ-ਘੇਰੀਆਂ ਹਨ।

**ਰਾਗਾਦਿਕ ਜਲਜੰਤੁ ਬਹੁ; ਚਿੰਤਾ ਪ੍ਰਬਲ ਪ੍ਰਵਾਹ।**
**ਧ੍ਰਿਤ ਤਰੁ ਹਰਣੀ, ਤਰਣ ਤਿਹਿ, ਬੇਦਨ ਮੋ ਮਨਿ ਆਹ॥ ੧੭॥**

**(ੳ)** ਇਸ ਨਦੀ ਵਿੱਚ ਰਾਗ, ਦ੍ਵੈਖ (ਈਰਖਾ) ਅਵਿਦਿਆ, ਅਸੰਮਤਾ, ਅਭੀਨਿਵੇਸ਼ ਆਦਿਕ ਬਹੁਤੇ ਜਲਜੰਤੂ ਹਨ ਅਤੇ ਚਿੰਤਾ ਰੂਪੀ ਪ੍ਰਬਲ ਬਹੁਤੇ ਹੀ ਬਲ ਵਾਲਾ ਪ੍ਰਵਾਹ ਚੱਲ ਰਿਹਾ ਹੈ।

**(ਅ)** ਜੋ ਕਿ ਧ੍ਰਿਤ=ਧੀਰਜ ਰੂਪੀ ਬ੍ਰਿਛ ਨੂੰ ਹਰਣੀ=ਨਾਸ ਕਰਨ ਵਾਲਾ ਹੈ। ਐਸੀ ਨਦੀ ਤੋਂ ਤਰਨ ਵਾਸਤੇ ਮੇਰੇ ਮਨ ਵਿੱਚ ਬੇਦਨ=ਪੀੜਾ ਹੋ ਰਹੀ ਹੈ।

**ਪ੍ਰਬਲ ਜੁਗਲ ਸ਼ੁਭ ਅਸ਼ੁਭ ਗਜ; ਭਿਰਤ ਸੁ ਰੋਸ ਬਢਾਇ।**
**ਅਪੁਨੀ ਭੂਲਿ ਅਨਾਥ ਹੌਂ; ਪਰਿਓ ਮੱਧਜ ਤਿਹਿ ਆਇ॥ ੧੮॥**

**(ੳ)** ਚੰਗੇ ਅਤੇ ਮਾੜੇ ਕਰਮਾਂ ਰੂਪੀ ਵਾ- ਚੰਗੇ ਮਾੜੇ ਸੰਕਲਪਾਂ ਵਿਕਲਪਾਂ ਰੂਪੀ ਜੁਗਲ=ਦੋ ਪ੍ਰਬਲ=ਜੋਰਾਵਰ ਗਜ=ਹਾਥੀ ਰੋਸ=ਗੁਸੇ ਨੂੰ ਬਢਾਇ=ਵਧਾ ਕੇ ਲੜ-ਭਿੜ ਰਹੇ ਹਨ।

**(ਅ)** ਮੈਂ ਵਿਚਾਰਾ ਆਪਣੀ ਭੁੱਲ ਕਰਕੇ ਤਿਨਾਂ ਦੇ ਮੱਧਜ ਵਿੱਚ ਆ ਪਰਜੋ=ਪਿਆ ਹਾਂ।

**ਕਬਹੂੰ ਨ ਮਨ ਥਿਰਤਾ ਗਹੀ, ਸਮਝਾਯੋ ਸੈ ਪੋਤ।**
**ਜੈਸੇ ਮਰਕਟ ਬਿਰਛ ਪਰਿ; ਕਬਹੂੰ ਨ ਠਾਢੋ ਹੋਤ॥ ੧੯॥**

(ੳ) ਮਨ ਨੂੰ ਸੈ=ਸੈਂਕੜੇ ਪੋਤ=ਵਾਰੀ ਸਮਝਾਉਣੀ ਕੀਤਾ ਹੈ ਪਰ ਇਸ ਨੇ ਕਦੇ ਵੀ ਥਿਰਤਾ=ਇਸਥਿਤੀ ਨਹੀਂ ਗਹੀ=ਪਕੜੀ।

(ਅ) ਜਿਵੇਂ ਮਰਕਟ=ਬਾਂਦਰ ਬ੍ਰਿਛ ਪਰਿ=ਉੱਪਰ ਕਦੇ ਵੀ ਟਿਕ ਕੇ ਠਾਢੋ=ਖੜਾ ਨਹੀਂ ਹੋ ਸਕਦਾ।

**ਚਲਦਲ ਪਤ੍ਰ ਪਤਾਕ ਪਟ; ਦਾਮਿਨਿ ਕੱਛਪ ਮਾਥ।**
**ਭੂਤ ਦੀਪ ਦੀਪਕ ਸਿਖਾ; ਯੌਂ ਮਨ ਬਿਰਤਿ ਅਨਾਥ॥ ੨੦॥**

(ੳ) ਚਲਦਲ=ਪਿੱਪਲ ਦਾ ਪੱਤਾ, ਪਤਾਕ=ਝੰਡੀ ਦਾ ਪਟ=ਕੱਪੜਾ, ਦਾਮਿਨਿ=ਬਿਜਲੀ, ਕੱਛਪ=ਕੱਛੂ ਦੀ ਮਾਥ=ਸਿਰੀ,

(ਅ) ਭੂਤਾਂ ਦੀ ਦੀਪ=ਅੱਗ, ਦੀਵੇ ਦੀ ਸਿਖਾ=ਲਾਟ, ਜਿਵੇਂ ਇਹ ਸਭ ਚੀਜ਼ਾਂ ਚੰਚਲ ਹਨ, ਕਵੀ ਜੀ ਕਹਿੰਦੇ ਹਨ ਕਿ ਯੌਂ=ਇਵੇਂ ਹੀ ਮਨ ਦੀ ਬਿਰਤਿ=ਬਿਰਤੀ ਚੰਚਲ ਹੈ। ਵਾ- ਅੰਤਹਕਰਣ ਦੀ ਵਿਰਤੀ=ਮਨ, ਬੁੱਧਿ ਚੰਚਲ ਹੈ।

**ਸਹਜ ਸ੍ਵਭਾਵ ਅਕਾਸ ਕੋ; ਪਾਵਕ ਝਰਪ ਚਲੰਤ।**
**ਚੰਚਲ ਸੁਤੇ ਅਨਾਦਿ ਕੋ; ਮਨ ਰਤਿ ਬਿਖੈ ਕਰੰਤ॥ ੨੧॥**

(ੳ) ਜਿਸ ਤਰ੍ਹਾਂ ਪਾਵਕ=ਅੱਗ ਦੀ ਝਰਪ=ਲਾਟ ਸਹਜ ਸ੍ਵਭਾਵ=ਸੁਤੇ ਸਿਧ ਹੀ ਅਕਾਸ਼ ਵੱਲ ਨੂੰ ਚਲਦੀ ਹੈ।

(ਅ) ਇਸੇ ਤਰ੍ਹਾਂ ਇਹ ਚੰਚਲ ਮਨ ਸੁਤੇ ਹੀ ਅਨਾਦਿ=ਆਦਿ ਕਾਲ ਭਾਵ ਮੁੱਢ ਤੋਂ ਹੀ ਵਿਸ਼ਿਆਂ ਵਿੱਚ ਰਤਿ=ਪ੍ਰੀਤੀ ਕਰਦਾ ਹੈ।

**ਜਗ ਸਾਚੋ ਮਿਥਜਾ ਕਿਧੋਂ; ਗਹਜੋ ਤਜਜੋ ਨਹਿ ਜਾਤਿ।**
**ਗਹੀ ਚਚੂੰਦਰ ਸਰਪ ਜਿਉਂ; ਉਗਲਤਿ ਬਨਤਿ ਨ ਖਾਤਿ॥੨੨॥**

(ੳ) ਸੰਸਾਰ ਸੱਚਾ ਹੈ ਕਿਧੋਂ=ਜਾਂ ਮਿਥਜਾ=ਝੂਠਾ ਹੈ? ਮੈਂ ਇਸ ਵਿਚਾਰ ਵਿੱਚ ਐਸਾ ਗ੍ਰਸਿਆਂ ਹਾਂ ਕਿ ਇਸ ਵਿਚਾਰ ਨੂੰ ਤਜਜੋ=ਛੱਡਿਆ ਗਹਜੋ=ਫੜਿਆ ਨਹੀਂ ਜਾਂਦਾ।

(ਅ) ਜਿਵੇਂ ਸੱਪ ਨੇ ਚਚੂੰਦਰ ਗਹੀ=ਪਕੜੀ ਹੈ, ਨਾ ਖਾਤਿ=ਖਾ ਸਕਦਾ ਹੈ ਨਾ ਹੀ ਉਗਲਤਿ=ਛੱਡ ਸਕਦਾ ਹੈ। ਜੇ ਖਾਂਦਾ ਹੈ ਤਾਂ ਕੋਹੜੀ ਹੁੰਦਾ ਹੈ, ਜੇ ਛੱਡਦਾ ਹੈ ਤਾਂ ਕਲੰਕੀ ਜਾਂ ਅੰਨ੍ਹਾ ਹੋ ਜਾਂਦਾ ਹੈ।

## ਸ੍ਰੀ ਗੁਰੋਵਾਚ॥ ਦੋਹਰਾ॥

**ਸਮਾਧਾਨ ਗੁਰ ਕਹਿਤ ਹੈਂ; ਦਯਾ ਜੁਗਤਿ ਕਹਿ ਬੋਲ।**
**ਮਮ ਬਚਨਨ ਮੈਂ ਆਨਿ ਤੂੰ; ਆਪਤ ਬਾਕ ਅਡੋਲ॥ ੨੩॥**

(ੳ) ਦਇਆ ਦੇ ਜੁਗਤਿ=ਸਹਿਤ ਬੋਲ ਕਹਿ ਕੇ ਗੁਰੂ ਜੀ, ਸਿੱਖ ਨੂੰ ਸਮਾਧਾਨ=ਉੱਤਰ ਕਹਿੰਦੇ ਹਨ ਕਿ

(ਅ) ਹੇ ਸਿੱਖਾ ! ਤੂੰ ਮੇਰੇ ਬਚਨਨ=ਬਚਨ ਵਿੱਚ ਆਉਣਾ ਕਰ ਭਾਵ ਨਿਸਚਾ ਲਿਆਉਣਾ ਕਰ। ਜੋ ਮੇਰੇ ਆਪਤ=ਯਥਾਰਥ ਬਾਕ=ਬਚਨ ਵਾ- ਵੇਦ ਵਚਨਾਂ ਅਨੁਸਾਰ ਮੇਰੇ ਬੋਲ ਡੋਲਣ ਤੋਂ ਰਹਿਤ ਕਰਨ ਵਾਲੇ ਹਨ।

**ਨਹਿ ਸੰਸੈ, ਮਨ ਹੈ ਚਪਲ; ਦੁਹਕਰ ਗਤਿ ਅਤਿ ਆਹਿ।**
**ਗੁਰ ਸ੍ਰੁਤਿ ਸੁਧ ਅਭਜਾਸ ਕਰਿ; ਨਿਹਚਲ ਕੀਜਤਿ ਤਾਹਿ॥੨੪॥**

(ੳ) ਹੇ ਸਿੱਖ ਇਸ ਵਿੱਚ ਕੋਈ ਸੰਸੈ=ਸ਼ੰਕਾ ਨਹੀਂ ਕਿ ਇਹ ਮਨ ਚਪਲ=ਚੰਚਲ ਹੈ ਅਤੇ ਅਤਿਸੈ ਕਰਕੇ ਇਸਦਾ ਪਕੜਨਾ ਦੁਹਕਰ=ਔਖਾ ਹੈ, ਇਸ ਦਾ ਅਤਿ=ਬਹੁਤ ਕਠਨ ਗਤਿ=ਸੁਭਾਵ ਆਹਿ=ਹੈ।

(ਅ) ਗੁਰਾਂ ਤੋਂ ਉਪਦੇਸ ਸ੍ਰੁਤਿ=ਸੁਣ ਕੇ 'ਵਾ'- ਗੁਰਾਂ ਦੁਆਰਾ ਸ੍ਰੁਤਿ=ਸੁਰਤਿ (ਵੇਦਾਂ) ਵਿਚੋਂ ਮਹਾਂਵਾਕ ਸੁਣ ਕੇ ਉਨ੍ਹਾਂ ਦਾ ਅਭਿਆਸ ਕਰਕੇ ਤਿਸ ਚੰਚਲ ਮਨ ਨੂੰ ਨਿਹਚਲ=ਇਸਥਿਤ ਕਰ।

## ਸਿਖਯੋ ਬਚਨ॥

**ਹੌਂ ਬਿਖਈ ਅਤਿ ਅਜਿਤ ਮਨ; ਨਾਹਿਨ ਹੋਤ ਅਭਜਾਸ।**
**ਤਾਂ ਤੇ ਪ੍ਰਭੁ ਤੁਮ ਪਦਿ ਸਰਣਿ; ਹਰਹੁ ਕਠਿਨ ਜਗਿ ਤ੍ਰਾਸ॥੨੫॥**

(ੳ) ਹੇ ਸਤਿਗੁਰੂ ਜੀ, ਮੈਂ ਅਤਿ ਵਿਸ਼ਈ ਜੀਵ ਹਾਂ ਅਤੇ ਮਨ ਜਿੱਤਿਆ ਨਹੀਂ ਜਾਂਦਾ। ਇਸ ਕਰਕੇ ਮੇਰੇ ਪਾਸੋਂ ਕੋਈ ਗੁਰ ਸਬਦ ਦਾ ਅਭਿਆਸ ਵੀ ਨਹੀਂ ਹੋ ਸਕਦਾ।

(ਅ) ਤਾਂ ਤੇ=ਇਸ ਲਈ ਹੇ ਪ੍ਰਭੂ, ਮੈਂ ਆਪ ਦੇ ਪਦਿ=ਚਰਨਾਂ ਦੀ ਸ਼ਰਣ ਵਿੱਚ ਆਇਆ ਹਾਂ, ਮੇਰਾ ਸੰਸਾਰ ਵਿੱਚ ਜੰਮਣ ਮਰਣ ਦਾ ਕਠਿਨ=ਭਿਆਨਕ ਤ੍ਰਾਸ=ਡਰ ਨਾਸ ਕਰ ਦੇਵੋ।

## ਸ੍ਰੀ ਗੁਰੋਵਾਚ॥

**ਸੁਨ ਸਿਖ, ਉਤਮ ਸਿਖ ਕਹੂੰ; ਜੋ ਚਾਹਤ ਨਿਜ ਸ੍ਰੇਯ।**
**ਜਗ ਬੰਧਨ ਇੱਛਤ ਮੁਚਯੋ; ਤੌ ਸਤਸੰਗ ਕਰੇਯ॥ ੨੬॥**

(ੳ) ਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਖਾ! ਸੁਨਣਾ ਕਰ, ਤੈਨੂੰ ਉੱਤਮ ਸਿਖ=ਸਿੱਖਿਆ ਕਹੂੰ=ਕਹਿੰਦੇ ਹਾਂ। ਜੋ=ਜੇਕਰ ਤੂੰ ਆਪਣੀ ਸ੍ਰੇਯ=ਕਲਿਆਣ ਚਾਹੁੰਦਾ ਹੈਂ

(ਅ) ਅਤੇ ਸੰਸਾਰ ਦੇ ਹੰਗਤਾ ਮਮਤਾ ਦੇ ਬੰਧਨਾਂ ਤੋਂ ਮੁਚਜੋ=ਛੁੱਟਣ ਦੀ ਇੱਛ+ਤ=ਤੂੰ ਇੱਛਾ ਕਰਦਾ ਹੈ ਤਾਂ ਸਤਸੰਗਤਿ ਕਰਿਆ ਕਰ।

**ਨੋਟ** :- ਇਸ ਤੋਂ ਅੱਗੇ ਸ੍ਰੀਮਾਨ ਸੰਤ ਗਿਆਨੀ ਸੁਰਜੀਤ ਸਿੰਘ ਜੀ ਸੱਤੋ ਗਲੀ ਵਾਲਿਆਂ ਨੇ ਇਕ ਦੋਹਰਾ ਛਾਪਿਆ ਹੈ। ਜੋ ਸਰਬਲੋਹ ਬੁੰਗਾ ਨੰਗਲੀ ਵਿਖੇ ਸੁਭਾਇਮਾਨ ਪੁਰਾਤਨ ਖਰੜਿਆਂ ਅਤੇ ਸੁਆਮੀ ਗੋਵਿੰਦ ਦਾਸ ਉਦਾਸੀ ਮਹਾਤਮਾ ਦੇ ਟੀਕੇ 'ਚ ਨਹੀਂ ਹੈ। ''ਸਿਧਾਂਤ ਉਪਦੇਸ਼'' ਗ੍ਰੰਥ 'ਚ ਅੰਕਿਤ ਇਹ ਦੋਹਰਾ ਅਤੇ ਇਸ ਦੇ ਯਥਾਰਥ ਅਰਥ ਦਾਸ ਨੇ ਦੇਖੇ ਹਨ ਸੋ ਇਸ ਪ੍ਰਕਾਰ ਹਨ :

**ਦੋਹਰਾ ॥ ਗਹੈ ਚਚੂੰਦਰ ਅਹਿ ਮਰੈ, ਤਜੈ ਦ੍ਰਿਗਨ ਕੀ ਹਾਨਿ ॥**

**ਜਲ ਪਾਵੈ ਸੁਖੁ ਹੋਤ ਹੈ, ਨਰ ਸਤਿਸੰਗ ਪ੍ਰਮਾਨ ॥**

**ਅਰਥ** :- ਸੰਸਾਰ ਰੂਪੀ ਚਚੂੰਦਰ ਜੋ ਮਾਯਾ ਤੋਂ ਪੈਦਾ ਹੋਈ ਹੈ। ਸੱਪ ਦੀ ਨਿਆਈਂ ਜੀਵ ਜੇ ਸੰਸਾਰ ਰੂਪੀ ਚਚੂੰਦਰ ਦੇ ਮੇਲ ਰੂਪੀ ਖਾਣਾ ਕਰੇ ਤਾਂ ਸ਼ੁਭ ਕਰਮਾਂ ਦੇ ਨਸ਼ਟ ਰੂਪੀ ਮਰਦਾ ਹੈ ਅਤੇ ਜੇ ਚਚੂੰਦਰ ਰੂਪੀ ਸੰਸਾਰ ਨੂੰ ਛੱਡੇ ਤਾਂ ਸ਼ਾਸਤ੍ਰਾਂ ਦੇ ਬਚਨ ਨਾ ਮੰਨਣ ਦੇ ਦੋਸ਼ ਰੂਪ ਨੇਤ੍ਰਾਂ ਦੀ ਹਾਨੀ ਹੁੰਦੀ ਹੈ। ਗੁਰਬਾਣੀ ਦੇ ਬਚਨ ਹਨ ਕਿ :-

**ਯਥਾ- ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥**

**ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥**

**ਸੋਰਠਾ ॥ (ਗੁਰ ਅਸਤੋਤ੍ਰ)**

**ਸ੍ਰੀ ਗੁਰੂ ਪਰਮ ਦਜਾਲੁ; ਅਸਰਨ ਸਰਨ ਉਦਾਰ ਅਤਿ।**
**ਜਨ ਅਨਾਥ ਉਰ ਸਾਲ; ਕ੍ਰਿਪਾ ਕਰਤ ਚਾਹਤ ਹਰਜੋ ॥ ੨੮ ॥**

(ੳ) ਸ੍ਰੀ=ਸ਼੍ਰੋਮਣੀ ਗੁਰੂ ਜੀ ਬੜੇ ਹੀ ਦਿਆਲੂ ਹਨ। ਜਿਨ੍ਹਾਂ ਨੂੰ ਕੋਈ ਸ਼ਰਨ ਨਹੀਂ ਦਿੰਦਾ, ਉਨ੍ਹਾਂ ਨੂੰ ਸ਼ਰਨ ਦਿੰਦੇ ਹਨ 'ਵਾ'- ਜੋ ਨਿਆਸਰੇ ਹਨ, ਉਨਾਂ ਨੂੰ ਆਸਰਾ ਦਿੰਦੇ ਹਨ। ਫਿਰ ਅਤਿਸੈ ਕਰਕੇ ਉਦਾਰ ਚਿਤ ਹਨ।

(ਅ) ਕਵੀ ਅਨਾਥ ਜੀ ਕਹਿੰਦੇ ਹਨ ਕਿ ਮੇਰੇ ਦਾਸ ਦੇ ਉਰ=ਹਿਰਦੇ ਵਿੱਚ ਜੋ ਸਾਲ=ਦੁਖ ਹੈ, ਮੈਂ ਗੁਰੂ ਜੀ ਦੀ ਕ੍ਰਿਪਾ ਕਰਕੇ ਹਰਜੋ=ਦੂਰ ਕਰਨਾ ਚਾਹੁੰਦਾ ਹਾਂ।

**ਇਤਿਸ੍ਰੀ ਵਿਚਾਰ ਮਾਲਾ ਸਿਖ ਅਸਿਖ ਪ੍ਰਿਥਮੰ ਬ੍ਰਿਸਾਮ ॥ ੧ ॥**

**ਅਰਥ**=ਸ੍ਰੀ ਵਿਚਾਰ ਮਾਲਾ ਗ੍ਰੰਥ ਦਾ ਪਹਿਲਾ ਬਿਸ੍ਰਾਮ ਅਧਿਆਇ, ਜਿਸ ਵਿੱਚ ਅਸਿੱਖਿਆ (ਅਗਿਆਨ) ਤੋਂ ਰਹਿਤ ਕਰਨ ਵਾਲੀ ਸਿੱਖਿਆ ਦਿੱਤੀ ਹੈ, ਇਤਿਸ੍ਰੀ= ਸਮਾਪਤ ਹੁੰਦਾ ਹੈ।

# ਅਥ ਦ੍ਵਿਤੀਯ ਬਿਸ੍ਰਾਮ ਲਿਖਜਤੇ ॥

## ਸਿਖ ਬਚਨ ॥ ਦੋਹਰਾ ॥

**ਕਹੋ ਕ੍ਰਿਪਾ ਕਰਿ ਸਾਧੁ ਕੇ; ਲਖਣ ਸ੍ਰੀ ਗੁਰੁਦੇਵ।**
**ਜਾਹਿ ਨਿਰਖਿ ਹਿਤੁ ਆਪੁਨੋ; ਕਰੋਂ ਭਲੀ ਵਿਧਿ ਸੇਵ ॥ ੧ ॥**

(ੳ) ਹੇ ਗੁਰਦੇਵ ਜੀ, ਕ੍ਰਿਪਾ ਕਰਿ=ਕਰਕੇ ਸਾਧੂਆਂ ਦੇ ਲੱਛਣ ਦੱਸੋ,

(ਅ) ਜਿਨ੍ਹਾਂ ਲੱਛਣਾਂ ਨੂੰ ਨਿਰਖਿ=ਦੇਖ ਕੇ ਆਪਣੇ ਹਿਤੁ=ਭਲੇ ਲਈ ਤਿਨਾਂ ਸਾਧੂਆਂ ਦੀ ਮੈਂ ਭਲੀ ਵਿਧਿ=ਵਿਧੀ ਨਾਲ ਵਾ- ਪ੍ਰਕਾਰ ਸੇਵਾ ਕਰਾਂ।

## ਸ੍ਰੀ ਗੁਰੋਵਾਚ; ਸਾਧ ਲਛਣ ॥

## ਦੋਹਰਾ ॥

**ਅਤਿ ਕ੍ਰਿਪਾਲੁ ਨਹਿ ਦ੍ਰੋਹਿ ਚਿਤ; ਸਹਨਸੀਲਤਾ ਸਾਰੁ ॥**
**ਸਮ ਦਮ ਆਦਿ ਅਕਾਮ ਮਤਿ; ਮ੍ਰਿਦੁਲ ਸਰਬ ਉਪਕਾਰ ॥ ੨ ॥**

**(ੳ)** ਜੋ ਸਾਧੂ ਹੁੰਦੇ ਹਨ, ਉਹ ਅਤੀ ਕ੍ਰਿਪਾਲੂ (ਸ੍ਵਾਰਥ ਤੋਂ ਬਿਨਾਂ ਹੀ ਕਿਰਪਾ ਕਰਨ ਵਾਲੇ) ਹੁੰਦੇ ਹਨ। ਚਿੱਤ ਵਿੱਚ ਦ੍ਰੋਹਿ=ਛਲ ਨਹੀਂ ਹੁੰਦਾ। ਉਨ੍ਹਾਂ ਵਿਚ ਸਹਿਣਸ਼ੀਲਤਾ ਭਾਵ ਸਹਾਰਨ ਸ਼ਕਤੀ ਹੁੰਦੀ ਹੈ ਅਤੇ ਸਾਰੁ=ਸ੍ਰੇਸ਼ਟ ਹੁੰਦੇ ਹਨ 'ਵਾ'- ਸਹਿਨਸ਼ੀਲਤਾ ਦੇ ਸਾਰੁ=ਘਰ ਹੁੰਦੇ ਹਨ।

**(ਅ)** ਸਮ ਦਮ ਆਦਿਕ ਸਾਧਨਾਂ ਦੇ ਸਹਿਤ ਹੁੰਦੇ ਹਨ ਅਤੇ ਬੁੱਧੀ ਅਕਾਮ=ਕਾਮਨਾ ਤੋਂ ਰਹਿਤ ਹੁੰਦੀ ਹੈ। ਮ੍ਰਿਦੁਲ=ਕੋਮਲ ਸੁਭਾਅ ਹੁੰਦਾ ਹੈ ਅਤੇ ਸਭ ਤੇ ਉਪਕਾਰ ਕਰਦੇ ਹਨ।

**ਦੂਸਰਾ ਅਰਥ** - ਮਤਿ=ਬੁੱਧੀ ਸਮ ਦਮ ਸ਼ਰਧਾ ਆਦਿਕ ਖਟ ਸੰਪੱਤੀ ਦੀ ਧਾਰਨੀ ਹੁੰਦੀ ਹੈ ਅਤੇ ਮਤਿ=ਬੁੱਧੀ ਕਾਮ, ਕ੍ਰੋਧ, ਲੋਭ, ਮੋਹ ਆਦਿਕ ਤੋਂ ਰਹਿਤ ਹੁੰਦੀ ਹੈ। (ਇਸ ਅਰਥ 'ਚ ਮਤਿ ਦੇਹਲੀ ਦੀਪਕ ਹੈ)

**ਨੋਟ :-** ਛੇ ਗੁਣਾਂ ਦੇ ਸੰਗ੍ਰਹਿ ਨੂੰ ਖਟ ਸੰਪੱਤੀ ਕਹਿੰਦੇ ਹਨ।

**(1) ਸਮ** - ਮਨ ਦੇ ਬੁਰੇ ਖਿਆਲ ਰੋਕਣੇ।

(2) **ਦਮ** – ਇੰਦ੍ਰੀਆਂ ਨੂੰ ਬੁਰੇ ਪਾਸਿਉਂ ਰੋਕਣਾ।

(3) **ਸਰਧਾ** – ਗੁਰ ਵਾਕ ਸਤ ਕਰ ਮੰਨਣੇ

(4) **ਸਮਾਧਾਨ** – ਗੁਰ ਚਰਨਾਂ 'ਚ ਚਿੱਤ ਟਿਕਾਉਣਾ।

(5) **ਉਪਰਾਮ** – ਵਿਸ਼ਿਆਂ ਵੱਲ ਵੇਖ ਕੇ ਗਿਲਾਨੀ ਕਰਨੀ।

(6) **ਤਿਤਿਛਿਆ** – ਭੁੱਖ-ਤ੍ਰੇਹ, ਗਰਮੀ-ਸਰਦੀ, ਦੁੱਖ-ਸੁਖ ਸਮਾਨ ਜਰਣਾ।

**ਆਤਮਵਿਤ ਜੁ ਅਨੀਹ ਸੁਚਿ; ਨਿਹਕੰਚਨ ਗੰਭੀਰ।**
**ਅਪ੍ਰਮੇਵ ਮਤਸਰ ਰਹਿਤ; ਮੁਨਿ ਤਪਿ ਸਾਂਤਿ ਸਧੀਰ॥ ੩॥**

(ੳ) ਆਤਮਾ ਨੂੰ ਵਿਤ=ਜਾਨਣ ਵਾਲੇ ਭਾਵ ਬ੍ਰਹਮ ਬੇਤੇ ਹੁੰਦੇ ਹਨ। ਅਨੀਹ=ਨੇਹ ਭਾਵ ਮੋਹ ਤੋਂ ਰਹਿਤ ਹੁੰਦੇ ਹਨ ਵਾ- ਅਨ+ਈਹ ਇੱਛਾ ਤੋਂ ਰਹਿਤ ਭਾਵ ਨਿਰਇੱਛਤ ਹਨ। ਸੁਚਿ=ਪਵਿੱਤਰਤਾ ਰੱਖਣ ਵਾਲੇ, ਨਿਹਕੰਚਨ=ਕਾਮਨਾ ਤੋਂ ਰਹਿਤ,

(ਅ) ਅਪ੍ਰਮੇਵ=ਗੰਭੀਰਤਾ ਵਾਲੇ ਹੁੰਦੇ ਹਨ। ਫਿਰ ਅਪ੍ਰਮੇਵ=ਪ੍ਰਮਾਣਗਤ ਤੇ ਪ੍ਰਮੇਯਗਤ ਆਦਿਕ ਸੰਸਿਆਂ ਤੋਂ ਰਹਿਤ ਵਾ-ਅਪ੍ਰਮੇਵ=ਉਨ੍ਹਾਂ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ। ਮਤਸਰ=ਈਰਖਾ ਤੋਂ ਰਹਿਤ ਹਨ। ਮੁਨਿ=ਮੁਨੀ ਹੁੰਦੇ ਹਨ ਵਾ ਮੰਨਣੇ ਯੋਗ ਹਨ। ਤਪਿ=ਤਪੱਸਵੀ, ਸ਼ਾਂਤੀ ਸਰੂਪ ਅਤੇ ਧੀਰਜ ਸ=ਸਹਿਤ ਹਨ।

**ਨੋਟ :-** ਗ੍ਰੰਥ 'ਚ ਸ਼ੰਕਾ ਪ੍ਰਮਾਣਗਤ ਸੰਸਾ ਅਤੇ ਗ੍ਰੰਥ ਦੇ ਵਿਸ਼ੇ 'ਚ ਸੰਸਾ ਪ੍ਰਮੇਯਗਤ ਸੰਸਾ ਅਖਵਾਉਂਦਾ ਹੈ। ਉਦਾਹਰਣ ਤੌਰ 'ਤੇ ਬੇਦ ਆਸਤਿਕ ਵਿਚਾਰਧਾਰਾ ਦੇ ਹਨ ਜਾਂ ਨਾਸਤਿਕ ਵਿਚਾਰਧਾਰਾ ਦੇ। ਏਹ ਪ੍ਰਮਾਣਗਤ ਸੰਸਾ ਹੈ। ਵੇਦਾਂ ਦਾ ਵਿਸ਼ਾ ਜੀਵ ਬ੍ਰਹਮ ਦੀ ਏਕਤਾ ਸੱਤ ਹੈ ਜਾਂ ਅਸਤ। ਏਹ ਪ੍ਰਮੇਯਗਤ ਸੰਸਾਰ ਹੈ।

**ਜਿਤ ਖਟ ਗੁਣ ਧ੍ਰਿਤਿਮਾਨ ਕਵਿ; ਮਾਨਦ ਆਪ ਅਮਾਨ।**
**ਸਤਿ ਪ੍ਰਤੀਤਿ ਅਨੀਤਿ ਗਤਿ; ਕਰੁਣਾ ਸੀਲ ਨਿਧਾਨ॥ ੪॥**

(ੳ) ਜਿਤ=ਜਿੰਨੇ ਇਹ ਛੇ ਗੁਣ ਧਾਰਨ ਕੀਤੇ ਹਨ, (1) ਧ੍ਰਿਤਿਮਾਨ=ਧੀਰਜਵਾਨ (2) ਕਵਿ=ਕਵੀ (3) ਦੂਸਰੇ ਨੂੰ ਮਾਨ ਦ=ਦੇਣਾ ਅਤੇ ਆਪ ਮਾਨ-ਸਤਿਕਾਰ ਦੀ ਇੱਛਾ ਤੋਂ ਰਹਿਤ ਰਹਿਣਾ।

(ਅ) (4) ਸਤਿ=ਨਿਸਚੇ ਕਰਕੇ ਸਤਿ ਸਰੂਪ ਉੱਪਰ ਪ੍ਰਤੀਤਿ=ਭਰੋਸਾ ਰੱਖਣਾ (5) ਮਨ ਤੋਂ ਅਨੀਤੀ ਗਤਿ=ਦੂਰ ਹੋ ਗਈ ਹੋਵੇ (6) ਕਰੁਣਾ=ਕਿਰਪਾ ਤੇ ਸੀਲ=ਸੀਤਲਤਾ ਦੇ ਨਿਧਾਨ=ਖ਼ਜ਼ਾਨੇ ਹੋਣ, ਉਹ ਉਤਮ ਸਾਧੂ ਹਨ।

**ਨੋਟ :-** ਅਨੀਤੀ ਅਤੇ ਨੀਤੀ ਦੋ ਤਰ੍ਹਾਂ ਦੀ ਹੁੰਦੀ ਹੈ :

(1) **ਧਰਮ ਦੀ ਨੀਤੀ** - ਝੂਠ ਨਾ ਬੋਲਣਾ ਤੇ ਨਾ ਹੀ ਭੇਦ ਦੇਣਾ, ਸਗੋਂ ਉਲਝਾ ਦੇਣਾ।

(2) **ਕੁਰਾਜ ਦੀ ਅਨੀਤੀ** - ਝੂਠ ਬੋਲਣਾ ਤੇ ਨਾ ਹੀ ਭੇਦ ਦੇਣਾ, ਸਗੋਂ ਪ੍ਰਜਾ ਦਾ ਬੁਰਾ ਕਰਨਾ।

**ਉਸਤਤਿ ਨਿੰਦਾ ਮਿਤ੍ਰ ਰਿਪੁ; ਸੁਖੁ ਦੁਖੁ ਊਚ ਅਰੁ ਨੀਚ।**
**ਬ੍ਰਹਮਾ ਤ੍ਰਿਨ ਅੰਮ੍ਰਿਤ ਗਰਲ; ਕੰਚਨ ਕਾਚਨ ਬੀਚ॥ ੫॥**

(ੳ) ਉਸਤਤਿ-ਨਿੰਦਾ, ਮਿਤ੍ਰ-ਦੁਸ਼ਮਣ, ਸੁੱਖ-ਦੁੱਖ, ਉੱਚੇ-ਨੀਵੇਂ,

(ਅ) ਪਹਾੜ ਜਿੱਡਾ ਬ੍ਰਹਮਾ ਤੇ ਤ੍ਰਿਨ=ਕੱਖ, ਅੰਮ੍ਰਿਤ ਤੇ ਗਰਲ (ਜ਼ਹਿਰ) ਕੰਚਨ=ਸੋਨਾ ਤੇ ਕੱਚ, ਆਦਿਕ ਵਿੱਚ ਉਨ੍ਹਾਂ ਨੂੰ ਕੋਈ ਅੰਤਰ ਨਹੀਂ ਦਿਸਦਾ।

**ਸਮਦਰਸੀ ਸੀਤਲ ਹ੍ਰਿਦੈ; ਗਤਿ ਉਦਬੇਗ ਉਦਾਰ।**
**ਸੂਛਮ ਚਿਤ ਸੁਮਿਤ੍ਰ ਜਗਿ; ਚਿਦ ਬਪੁ ਨਿਹਹੰਕਾਰ॥ ੬॥**

(ੳ) ਸਮਦਰਸੀ=ਸਭ ਨੂੰ ਇੱਕੋ ਜਿਹਾ ਦੇਖਦੇ ਹਨ। ਹਿਰਦਾ ਸੀਤਲ ਸੁਭਾਅ ਵਾਲਾ ਹੁੰਦਾ ਹੈ। ਗਤਿ=ਚਾਲ ਜਿਨ੍ਹਾਂ ਦੀ ਉਦਬੇਗ=ਅਤੀ ਸ੍ਰੇਸ਼ਟ ਹੈ 'ਵਾ' ਉਦਬੇਗ=ਕਾਹਲੀ ਤੋਂ ਗਤਿ=ਰਹਿਤ ਵਾ ਉਦ=ਜਨਮ ਜਿਸ ਦਾ ਬੇਗ=ਕਾਹਲੀ ਨਾਲ ਹੋਵੇ ਭਾਵ ਫੁਰਨੇ, ਜਿਸ ਦੇ ਫੁਰਨੇ ਗਤਿ=ਨਾਸ ਹੋ ਗਏ ਹੋਣ ਅਤੇ ਉਦਾਰ-ਦਾਨੀ ਹੋਵੇ।

(ਅ) ਚਿਤ ਦੀ ਸੋਚਣ ਸ਼ਕਤੀ ਸੂਛਮ=ਬਰੀਕ ਹੋਵੇ ਅਤੇ ਜਗ ਵਿੱਚ ਸਭ ਦਾ ਸ੍ਰੇਸ਼ਟ ਮਿੱਤਰ ਹੋਵੇ। ਚਿਦ=ਚੇਤਨ ਬ੍ਰਹਮ ਦਾ ਹੀ ਬਪੁ=ਸਰੂਪ ਹੋਵੇ ਅਤੇ ਹੰਕਾਰ ਤੋਂ ਰਹਿਤ ਹੋਵੇ। ਓਹ ਸਾਧੂ ਹੈ।

**ਸਰਬ ਮਿਤ੍ਰ ਨਿਹਕਲਪ ਮਨਿ; ਤਜਾਗੀ ਅਤਿ ਸੰਤੋਖ।**
**ਐਸ੍ਵਰਜ ਜੋ ਵਿਗਜਾਨ ਬਲਿ; ਜਾਨਤ ਬੰਧ ਅਰੁ ਮੋਖ॥ ੭॥**

(ੳ) ਸਭ ਦਾ ਮਿੱਤਰ, ਮਨ ਨਿਹਕਲਪ=ਕਲਪਨਾਂ ਤੋਂ ਰਹਿਤ ਹੁੰਦਾ ਹੈ ਤੇ ਮਨ ਕਰਕੇ ਤਿਆਗੀ ਅਤੇ ਬੜੇ ਸੰਤੋਖ ਵਾਲੇ ਹਨ।

(ਅ) ਐਸ੍ਵਰਜ=ਦੈਵੀ ਸੰਪਦਾ ਵਾਲੇ ਅਤੇ ਜੋ ਵਿਗਜਾਨ=ਅਪ੍ਰੋਖ ਗਿਆਨ ਦੇ ਬਲ ਵਾਲੇ ਹੁੰਦੇ ਹਨ। ਵਾ- ਅਪ੍ਰੋਖ ਗਿਆਨ ਦੇ ਬਲ ਨਾਲ ਜਿੰਨ੍ਹਾਂ ਨੇ ਧਨ ਸੰਪਦਾ ਜਿੱਤੀ ਹੈ ਅਤੇ ਜਨਮ-ਮਰਨ ਦੇ ਬੰਧਨ ਅਤੇ ਮੁਕਤੀ ਨੂੰ ਜਾਨਣ ਵਾਲੇ ਹਨ।

**ਤਨੁ ਮਤਿ ਗਤਿ ਆਨੰਦ ਮਯ; ਗੁਣਾਤੀਤ ਨਿਸਪ੍ਰੇਹ।**
**ਬਿਗਤ ਕਲੇਸ ਸ੍ਵਛੰਦ ਮਤਿ; ਸੰਤਾਂ ਭੂਖਣ ਏਹ॥ ੮॥**

(ੳ) ਤਨ=ਦੇਹ ਅਤੇ ਬੁਧੀ ਦਾ ਅਭਿਮਾਨ ਗਤਿ=ਦੂਰ ਕਰਕੇ ਅਨੰਦ ਮਯ=ਸਰੂਪ ਹੋ ਗਏ ਹਨ। ਤਿੰਨਾ ਗੁਣਾਂ (ਰਜੋ, ਤਮੋ, ਸਤੋ) ਤੋਂ ਅਤੀਤ=ਪਰੇ ਹਨ। ਨਿਸਪ੍ਰੇਹ=ਹੋਰ ਵਿਸ਼ਿਆਂ ਦੀ ਪ੍ਰੇਹ=ਇੱਛਾ ਤੋਂ ਰਹਿਤ ਹਨ ਵਾ- ਨਿਸਪ੍ਰੇਹ=ਪ੍ਰੀਹਾ ਭਾਵ ਇਛਾ ਤੋਂ ਨਿਰ=ਰਹਿਤ ਹਨ।

(ਅ) ਪੰਜੇ ਕਲੇਸ਼ ਬਿ=ਵਿਸ਼ੇਸ਼ ਕਰਕੇ ਗਤ=ਨਾਸ ਹੋ ਗਏ ਹਨ ਅਤੇ ਬੁਧੀ ਸ੍ਵਛੰਦ=ਸੁਤੰਤਰਤਾ ਵਾਲੀ ਹੈ। ਸੰਤਾਂ ਦੇ ਇਹ ਸਾਰੇ ਗੁਣ, ਉਨ੍ਹਾਂ ਦੇ ਭੂਖਨ=ਗਹਿਣੇ ਹੁੰਦੇ ਹਨ।

**ਸੁ ਸੰਵੇਦਜ ਨਹਿ ਕਹਿ ਸਕੋਂ; ਲਛਨ ਸੰਤ ਮਹੰਤ।**
**ਪ੍ਰਸੰਵੇਦਯ ਕਹੇ ਕਛੂ; ਸੰਗ ਪ੍ਰਤਾਪ ਕਰੰਤ॥ ੯॥**

(ੳ) ਕਵੀ ਜੀ ਕਹਿੰਦੇ ਹਨ ਕਿ ਜਿਨ੍ਹਾਂ ਸੰਤਾਂ-ਮਹੰਤਾਂ ਨੇ ਸੁ=(ਸ੍ਵੈ) ਆਪ ਦੇ ਸਰੂਪ ਦੇ ਅਨੰਦ ਨੂੰ (ਸੰ)=ਭਲੀ ਪ੍ਰਕਾਰ ਬੇਦਜ=ਜਾਣਿਆ ਹੈ, ਉਨ੍ਹਾਂ ਦੇ ਲੱਛਣ ਮੈਂ ਨਹੀਂ ਕਹਿ ਸਕੋਂ=ਸਕਦਾ ਵਾ- ਸੁ=ਉਨ੍ਹਾਂ ਸੰਤਾਂ ਦੇ ਲੱਛਨ ਮੈਂ ਸੰ=(ਸ੍ਵੈ) ਆਪਣੇ ਬੇਦਜ=ਗਿਆਨ ਤੋਂ ਨਹੀਂ ਕਹਿ ਸਕਦਾ।

(ਅ) ਸੰਤਾਂ ਦੀ ਸੰਗ=ਸੰਗਤ ਦੇ ਪ੍ਰਤਾਪ ਕਰਕੇ ਜਿਹੜੇ ਮੈਂ ਪ੍ਰ=ਪਰਾਏ, ਦੂਜੇ ਤੋਂ ਸੰ=ਭਲੀ ਪ੍ਰਕਾਰ ਬੇਦਜ=ਜਾਣੇ ਹਨ, ਉਹ ਕੁਝ ਕੁ ਕਹੇ ਹਨ।

## ਅਥ ਸਤਿਸੰਗਤ ਮਹਿਮਾ ਕਥਤੇ॥

**ਦੋਹਰਾ॥ ਸਤਸੰਗਤਿ ਨਿਜ ਕਲਪਤਰੁ; ਸਕਲ ਕਾਮਨਾ ਦੇਤ।**
**ਅੰਮ੍ਰਿਤ ਰੂਪੀ ਬਚਨ ਕਹਿ; ਤਿਹੂੰ ਤਾਪ ਹਰ ਲੇਤ॥ ੧੦॥**

(ੳ) ਸਤਸੰਗਤਿ ਨਿਜ=ਆਪਣੇ ਆਪ 'ਚ ਕਲਪ ਬ੍ਰਿਛ ਦੀ ਨਿਆਈ ਹੈ ਜੋ ਕਿ ਸਾਰੀਆਂ ਹੀ ਕਾਮਨਾਵਾਂ ਨੂੰ ਪੂਰਿਆਂ ਕਰ ਦੇਤ=ਦਿੰਦੀ ਹੈ।

(ਅ) ਸਤਸੰਗਤਿ ਅੰਮ੍ਰਿਤ ਰੂਪੀ ਬਚਨ ਕਹਿ ਕੇ ਤਿੰਨੇ ਤਾਪਾਂ (ਆਧੀ, ਬਿਆਧੀ, ਉਪਾਧੀ) ਨੂੰ ਹਰ=ਨਾਸ ਕਰ ਦਿੰਦੀ ਹੈ।

**ਪਦ ਬੰਦਨ ਤਨ ਅਘ ਹਰਨਿ; ਤੀਰਥ ਮੈ ਪਦ ਦੋਇ।**
**ਸੰਭਾਖਨ ਚਿਤ ਸ਼ਾਂਤਿ ਕਰਿ; ਕ੍ਰਿਪਾ ਪਰਮਪਦ ਹੋਇ॥ ੧੧॥**

(ੳ) ਸੰਤਾਂ ਦੇ ਦੋਹਾਂ ਚਰਨਾਂ ਤੇ ਬੰਦਨ=ਨਮਸਕਾਰ ਕਰੀਏ ਜੋ ਕਿ ਸਰੀਰ ਦੇ ਪਾਪ ਹਰਨਿ=ਨਾਸ ਕਰਨ ਵਾਲੇ ਹਨ ਅਤੇ ਤੀਰਥ ਮੈ=ਰੂਪ ਹਨ।

(ਅ) ਸੰਭਾਖਨ=ਸ੍ਰੇਸ਼ਟ ਬਚਨ ਸੁਣਾ ਕੇ 'ਵਾ' ਸੰ=ਭਲੀ ਪ੍ਰਕਾਰ ਬ੍ਰਹਮ ਵਿਦਿਆ ਦੇ ਭਾਖਨ=ਬਚਨ ਸੁਣਾ ਕੇ, ਸੰਤਜਨ ਚਿੱਤ ਸ਼ਾਂਤ ਕਰ ਦਿੰਦੇ ਹਨ ਅਤੇ ਕ੍ਰਿਪਾ ਕਰਨ ਤੋਂ ਪਰਮਪਦ=ਕੈਵਲ ਮੁਕਤੀ ਦੀ ਪਰਾਪਤੀ ਹੋ ਜਾਂਦੀ ਹੈ।

**ਸਤਿਸੰਗਤਿ ਸੁਖ ਸਿੰਧੁ ਬਰੁ; ਮੁਕਤਾ ਨਿਜ ਕੈਵਲਜ।**
**ਆਸ਼ਯ ਪਰਮ ਅਗਾਧ ਅਤਿ; ਕੋ ਪੈਠੇ ਮਨ ਦਲਜ॥ ੧੨॥**

(ੳ) ਸਤਸੰਗਤਿ ਬਰੁ=ਸ੍ਰੇਸ਼ਟ ਸੁਖਾਂ ਦਾ ਸਿੰਧੁ=ਸਮੁੰਦਰ ਹੈ, ਜਿਸ ਵਿਚੋਂ ਨਿਜ=ਆਪਣੇ ਆਪ ਹੀ ਕੈਵਲ ਮੁਕਤੀ ਰੂਪੀ ਮੋਤੀ ਪ੍ਰਾਪਤ ਹੁੰਦੇ ਹਨ।

(ਅ) ਸਤਸੰਗਤਿ ਦਾ ਪਰਮ ਆਸ਼ਯ=ਸਿਧਾਂਤ ਅਤਿ=ਬਹੁਤ ਡੂੰਘਿਆਈ ਵਾਲਾ ਹੈ ਅਰਥਾਤ ਅਤਿਸ਼ੈ ਕਰਕੇ ਪਰਮਪਦਵੀ ਦੀ ਪ੍ਰਾਪਤੀ ਵਾਲਾ ਹੈ। ਕੋਈ ਵੀ ਸੰਗਤ ਵਿੱਚ ਮਨ ਨੂੰ ਦਲਜ=ਮਾਰ ਕੇ ਪੈਠੇ=ਬੈਠੇ 'ਵ' ਮਨ ਦੀਆਂ ਵਾਸ਼ਨਾਵਾਂ ਨੂੰ ਨਾਸ ਅਥਵਾ ਸੂਖਮ ਕਰਕੇ ਬੈਠੇ। ਉਹ ਕੈਵਲ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ।

ਨੋਟ :- ਦੂਜੀ ਤੁਕ 'ਚ "ਪੈਠੇ ਮਨ ਦਲਮਲਜ" ਪਾਠਭੇਦ ਵੀ ਹੈ।

**ਸਤਸੰਗਤਿ ਸੁਖੁ ਪਲਿਕ ਜੋ; ਮੁਕਤਿ ਨ ਤਾਸੁ ਸਮਾਨ।**
**ਬ੍ਰਹਮਾਦਿਕ ਇੰਦ੍ਰਾਦਿ ਭੁਵ; ਨਿਪਟ ਅਲਪ ਏ ਜਾਨੁ॥ ੧੩॥**

(ੳ) ਸਤਸੰਗਤਿ ਦਾ ਜੋ ਪਲਿਕ=ਇਕ ਪਲ ਦਾ ਵਾ- ਛਿਨਮਾਤ੍ਰ ਦਾ ਸੁਖ ਹੈ, ਮੁਕਤੀਆਂ ਵੀ ਤਾਸ=ਤਿਸ ਦੇ ਬਰਾਬਰ ਨਹੀਂ ਹੋ ਸਕਦੀਆਂ।

(ਅ) ਬ੍ਰਹਮਾ ਆਦਿਕ, ਇੰਦ੍ਰ ਆਦਿਕ ਅਤੇ ਭੁਵ=ਮਾਤ ਲੋਕ ਆਦਿਕ ਤਿੰਨਾਂ ਲੋਕਾਂ ਦੇ ਪਦਾਰਥਾਂ ਦੇ ਨਿਪਟ=ਸਾਰੇ ਸੁਖ ਅਤਿਸੈ ਕਰਕੇ ਇਸ ਸਾਧੁਸੰਗ ਦੇ ਸੁਖ ਤੋਂ ਅਲਪ=ਛੋਟੇ ਅਰ ਤੁੱਛ ਜਾਣੀਦੇ ਹਨ 'ਵ' ਜਾਨੁ=ਜਾਣੋ।

**ਜਗਤਿ ਮੋਹ ਫਾਸੀ ਅਜਰ; ਕਟੇ ਨ ਆਨ ਉਪਾਇ।**
**ਜੋ ਨਿਤ ਸਤਸੰਗਤਿ ਕਰੈ; ਸਹਜ ਮੁਕਤਿ ਹੋ ਜਾਇ॥ ੧੪॥**

**ਅਰਥ :** (ੳ) ਸੰਸਾਰ ਵਿੱਚ ਮੋਹ ਦੀ ਫਾਹੀ ਜੋ ਅਜਰ=ਕੱਟਣ ਤੋਂ ਰਹਿਤ 'ਵਾ' ਜਲਣ ਤੋਂ ਰਹਿਤ 'ਵਾ' ਖੀਣਤਾ ਰੂਪ ਬੁਢੇਪੇ ਤੋਂ ਰਹਿਤ ਹੈ, ਉਹ ਕਿਸੇ ਆਨ=ਹੋਰ ਉਪਾਅ ਨਾਲ ਕੱਟੀ ਨਹੀਂ ਜਾ ਸਕਦੀ।

(ਅ) ਜੋ ਨਿਤ ਹੀ ਆਪ ਚੱਲ ਕੇ ਸਤਸੰਗਤਿ ਕਰੇਗਾ, ਉਹ ਇਸ ਫਾਹੀ ਨੂੰ ਕੱਟ ਕੇ ਸਹਿਜੇ ਹੀ ਵਾ ਸੁਤੇ ਸਿੱਧ ਹੀ ਮੁਕਤ ਹੋ ਜਾਵੇਗਾ।

**ਕਾਮਧੇਨੁ ਅਰੁ ਕਲਪਤਰੁ; ਜੋ ਸੇਵਤਿ ਫਲ ਹੋਇ।**
**ਸਤਸੰਗਤਿ ਛਿਨੁ ਏਕ ਮੈਂ; ਪ੍ਰਾਣੀ ਪਾਵੈ ਸੋਇ॥ ੧੫॥**

(ੳ) ਸਵਰਗਾਂ ਵਿੱਚ ਰਹਿਣ ਵਾਲੇ, ਕਾਮਧੇਨ ਗਊ ਅਤੇ ਕਲਪ=ਕਲਪਨਾ ਨੂੰ ਪੂਰਿਆਂ ਕਰਨ ਵਾਲਾ ਤਰੁ=ਬ੍ਰਿਛ ਦੀ ਸੇਵਾ ਕਰਨ ਦਾ ਜੋ ਫਲ ਪ੍ਰਾਪਤ ਹੁੰਦਾ ਹੈ,

(ਅ) ਸਤਿਸੰਗਤਿ ਵਿੱਚ ਇੱਕ ਛਿਨ ਮਾਤਰ ਵਿੱਚ ਹੀ ਪ੍ਰਾਣੀ ਉਸ ਫਲ ਨੂੰ ਪਾਵੈ=ਪਾ ਲੈਂਦਾ ਹੈ। ਭਾਵ ਕਿ ਕਾਮਧੇਨੁ ਅਤੇ ਕਲਪ ਬ੍ਰਿਛ ਵੀ ਸੰਗਤਿ ਦੇ ਬਰਾਬਰ ਫਲਦਾਤੇ ਨਹੀਂ ਹੋ ਸਕਦੇ।

**ਪਾਰਸ ਮੈਂ ਅਰੁ ਸੰਤ ਮੈਂ; ਬਡੋ ਅੰਤਰੋ ਜਾਨੁ।**
**ਵਹਿ ਲੋਹਾ ਕੰਚਨ ਕਰੈ; ਯਹਿ ਕਰੈ ਆਪ ਸਮਾਨ॥੧੬॥**

(ੳ) ਪਾਰਸ ਦੀ ਵੱਟੀ ਅਤੇ ਸੰਤ ਦੇ ਵਿੱਚ ਵੱਡਾ ਅੰਤਰੋ=ਫਰਕ ਜਾਨੁ=ਜਾਨਣਾ ਕਰੋ।

(ਅ) ਕਿਉਂਕਿ ਵਹਿ=ਉਹ ਪਾਰਸ ਲੋਹੇ ਨੂੰ ਕੰਚਨ ਕਰੈ=ਕਰਦਾ ਹੈ, ਪਰ ਆਪਣੇ ਵਰਗਾ ਨਹੀਂ ਬਣਾ ਸਕਦਾ। ਪਰ ਯਹਿ=ਇਹ ਸੰਤ ਜੀਵ ਨੂੰ ਆਪਣੇ ਸਮਾਨ=ਵਰਗਾ ਹੀ ਕਰ ਲੈਂਦੇ ਹਨ। ਭਾਵ : ਸੰਤ ਪਾਰਸ ਤੋਂ ਵੀ ਉੱਤਮ ਹਨ।

**ਬਿਧਿਵਤ ਜਗ ਕਰਤ ਸਦਾ; ਜੇ ਦ੍ਵਿਜ ਉਤਮ ਗੋਤ।**
**ਸਾਧੁ ਨਿਕਟ ਚਲ ਜਾਤ ਹੀ; ਸੋ ਫਲੁ ਪਗੁ ਪਗੁ ਹੋਤ॥੧੭॥**

(ੳ) ਜੋ ਉੱਤਮ ਗੋਤ ਵਾਲੇ ਦ੍ਵਿਜ=ਬ੍ਰਹਮਣ ਵੇਦਾਂ-ਸ਼ਾਸਤ੍ਰਾਂ ਦੀ ਦੱਸੀ ਹੋਈ ਬਿਧਿਵਤ=ਵਿਧੀ ਪੂਰਵਕ ਜੱਗ ਕਰਦੇ ਹਨ

(ਅ) ਉਸ ਜੱਗ ਤੋਂ ਜੋ ਫਲ ਪ੍ਰਾਪਤ ਹੁੰਦਾ ਹੈ, ਸਾਧੂਆਂ ਦੇ ਪਾਸ ਚੱਲ ਕੇ ਜਾਣ ਨਾਲ ਹੀ ਉਹ ਫਲ ਪਗੁ-ਪੁਗ=ਕਦਮ-ਕਦਮ ਤੇ ਪ੍ਰਾਪਤ ਹੋਤ=ਹੋ ਜਾਂਦਾ ਹੈ।

**ਦਯਾ ਆਦਿ ਲੇ ਧਰਮ ਸਭਿ; ਜਪੁ ਤਪੁ ਸੰਜਮ ਦਾਨ।**
**ਜੋ ਪ੍ਰਾਪਤਿ ਇਨ ਸਭਿਨ ਤੇ; ਸੋ ਸਤਿਸੰਗ ਪ੍ਰਮਾਨ॥੧੮॥**

(ੳ) ਦਇਆ ਆਦਿਕ ਤੋਂ ਲੈ ਕੇ ਸਭ ਤਰ੍ਹਾਂ ਧਰਮ ਕਮਾਉਣ ਦੇ ਨਾਲ, ਸਾਰੇ ਜਪ, ਤਪ, ਸੰਜਮ 'ਵਾ' ਸਮ, ਦਮ, ਦਾਨ ਆਦਿਕ ਕਰਨ ਦੇ ਨਾਲ

(ਅ) ਜੋ ਫਲ ਇਨ੍ਹਾਂ ਸਾਰਿਆਂ ਤੋਂ ਪ੍ਰਾਪਤ ਹੁੰਦਾ ਹੈ। ਉਹ ਸਾਰੇ ਫਲ ਸੰਤਸੰਗਤਿ ਵਿਚੋਂ ਪ੍ਰਾਪਤ ਹੋ ਜਾਂਦੇ ਹਨ, ਪ੍ਰ=ਵਿਸ਼ੇਸ਼ ਕਰਕੇ ਮਾਨ=ਮੰਨਣਾ ਕਰੋ ਵਾ-ਸਤਸੰਗਤਿ ਹੀ ਪ੍ਰਮਾਨ=ਪ੍ਰਮਾਣਿਕ ਹੈ। ਇਹ ਪੱਕੀ ਗੱਲ ਹੈ।

**ਤੀਰਥ ਗੰਗਾਦਿਕ ਸਬੈ; ਕਰਿ ਨਿਸਚੈ ਸੈਵੈ ਜੁ।**
**ਸੋ ਕੇਵਲ ਸਤਸੰਗ ਮੈਂ; ਪ੍ਰਾਣੀ ਫਲੁ ਲੇਵੈਜੁ॥ ੧੯॥**

(ੳ) ਗੰਗਾ ਆਦਿਕ ਸਾਰੇ ਤੀਰਥਾਂ ਨੂੰ ਜੋ ਨਿਸਚਾ ਕਰਿ=ਕਰਕੇ ਸੇਵਨ ਕਰਨਾ ਹੈ

(ਅ) ਐਸਾ ਕਰਨ ਤੋਂ ਜੋ ਫਲ ਮਿਲਦਾ ਹੈ ਓਹ ਫਲ ਕੇਵਲ ਸਤਸੰਗਤਿ ਕਰਨ ਤੋਂ ਹੀ, ਸੰਗਤਿ ਵਿਚੋਂ ਹੀ ਪ੍ਰਾਣੀ ਪ੍ਰਾਪਤ ਕਰ ਲੇਵੈਜੁ=ਲੈਂਦਾ ਹੈ।

**ਬ੍ਰਹਮਾਦਿਕ ਦੇਵਾ ਸਕਲ; ਤਿਨਿ ਭਜਿ ਜੋ ਫਲੁ ਹੋਤਿ।**
**ਸਤਸੰਗਤਿ ਮੈਂ ਸਹਿਜ ਹੀ; ਵੇਗਹਿ ਹੋਤ ਉਦੋਤ॥੨੦॥**

(ੳ) ਬ੍ਰਹਮਾ ਆਦਿਕ ਜੋ ਸਾਰੇ ਦੇਵਾ=ਦੇਵਤੇ ਹਨ, ਤਿਨ੍ਹਾਂ ਦੇ ਭਜਨ ਕਰਨ ਤੋਂ ਜੋ ਫਲ ਪ੍ਰਾਪਤ ਹੁੰਦਾ ਹੈ,

(ਅ) ਉਹ ਫਲ ਸਤਸੰਗਤਿ ਵਿੱਚੋਂ ਸਹਿਜ=ਸੁਤੇ ਸਿੱਧ ਹੀ ਵੇਗਹਿ=ਛੇਤੀ ਹੀ ਉਦੋਤ=ਪ੍ਰਗਟ ਹੋ ਜਾਂਦਾ ਹੈ।

**ਬੇਦਾਦਿਕ ਵਿਦਜਾ ਸਭੈ; ਪਾਵੈ ਪੜ੍ਹੈ ਜੁ ਕੋਇ।**
**ਸਤਸੰਗਤਿ ਖਿਨੁ ਏਕ ਮੈਂ; ਹੋਇ ਸੁ ਅਨੁਭਵ ਲੋਇ॥ ੨੧॥**

(ੳ) ਵੇਦਾਂ ਆਦਿਕਾਂ ਦੀ ਸਾਰੀ ਵਿਦਿਆ ਨੂੰ ਪੜ ਕੇ ਕੋਈ ਜੋ ਗਿਆਨ ਪਾਵੈ=ਪ੍ਰਾਪਤ ਕਰੇ,

(ਅ) ਤਾਂ ਸਤਸੰਗਤਿ ਵਿੱਚ ਇਕ ਖਿਨ ਮਾਤਰ ਹੀ ਹਾਜ਼ਰੀ ਭਰਨ ਨਾਲ ਉਹ ਲੋਇ=ਪ੍ਰਕਾਸ਼ ਰੂਪ ਅਨੁਭਵ=ਬ੍ਰਹਮ ਦਾ ਗਿਆਨ ਪ੍ਰਕਾਸ਼ਮਾਨ ਹੋ ਜਾਂਦਾ ਹੈ।

**ਕਿੰ ਸੁਮੇਰੁ ਕੈਲਾਸ ਕਿੰ; ਸੁਭਤਰੁ ਤਰੈ ਰਹੰਤ।**
**ਸਤਸੰਗਤਿ ਗਿਰ ਮਲਜ ਸਮ; ਸਭ ਤਰੁ ਮਲਜ ਕਰੰਤ॥੨੨॥**

(ੳ) ਕਿੰ=ਕੀ ਹੈ ਸੁਮੇਰ ਪਰਬਤ, ਕਿੰ=ਕੀ ਹੈ ਕੈਲਾਸ਼ ਪਰਬਤ, ਕੀ ਹੈ ਸ਼ੁਭ ਤਰੁ= ਦਰੱਖ਼ਤ ਭਾਵ ਕਲਪਬ੍ਰਿਛ, ਸਾਰੇ ਹੀ ਸਤਸੰਗਤਿ ਤੋਂ ਤਰੈ=ਨੀਵੇਂ ਰਹਿ ਜਾਂਦੇ ਹਨ।

(ਅ) ਜੋ ਸਤਸੰਗਤਿ ਹੈ, ਉਹ ਮਲਜ=ਚੰਦਨ ਦੇ ਗਿਰ=ਪਹਾੜ ਤੁੱਲ ਹੈ, ਜੋ ਸਾਰੇ ਹੀ ਤਰੁ=ਦਰਖਤਾਂ ਨੂੰ ਚੰਦਨ ਦੀ ਸੁਗੰਧੀ ਵਾਲਾ ਕਰ ਦਿੰਦਾ ਹੈ। ਅਥਵਾ- ਜੋ ਸਤਸੰਗਤਿ ਰੂਪੀ ਚੰਦਨ ਦਾ ਪਹਾੜ ਸਾਰੇ ਜੀਵ ਰੂਪ ਬ੍ਰਿਛਾਂ ਨੂੰ ਭਗਤੀ ਰੂਪੀ ਸੁਗੰਧੀ ਵਾਲਾ ਕਰ ਦਿੰਦਾ ਹੈ।

**ਨੋਟ :-** ਪਹਿਲੀ ਤੁਕ ਦਾ ਅਰਥ ਵਿਦਵਾਨ ਜਨ ਇੰਜ ਵੀ ਕਰਦੇ ਹਨ ਕਿ ਸੁਮੇ ਰ ਦੀ ਨਿਆਈਂ ਜਪ ਤਪ ਕਰਨੇ ਕੀ ਹਨ, ਕਿਉਂਕਿ ਬ੍ਰਹਮਣ ਤੇ ਧਨ-ਦੌਲਤ ਤੋਂ ਬਿਨਾਂ ਹੋ ਨਹੀਂ ਸਕਦੇ। ਤਾਂਤਰਿਕ ਕਰਮ ਕੈਲਾਸ ਦੀ ਨਿਆਈਂ ਕੀ ਹਨ, ਬਲੀ ਆਦਿਕ ਜੀਵਘਾਤ ਨਾਲ ਇਹ ਭਰੇ ਪਏ ਹਨ ਅਤੇ ਅਪੱਛਰਾਂ ਆਦਿਕ ਦੀ ਪ੍ਰਾਪਤੀ ਵਾਲੇ ਸ੍ਵਰਗਾਂ ਦਾ ਕਲਪਬ੍ਰਿਛ ਵੀ ਕੀ ਹੈ। ਸਾਧਸੰਗਤਿ ਏਨ੍ਹਾਂ ਸਾਰਿਆਂ ਤੋਂ ਉੱਤਮ ਹੈ।

**ਮੁਕਤਿ ਦੁਆਰਪਾਲਕ ਚਤੁਰ; ਸਮ ਸੰਤੋਖ ਵਿਚਾਰ।**
**ਚੌਥੇ ਸਤਿਸੰਗਤ ਧਰਮ; ਮਹਾਂ ਪੂਜਜ ਨਿਰਧਾਰ॥ ੨੩॥**

(ੳ) ਮੁਕਤੀ ਦੇ ਮਹਿਲ ਦੇ ਦੁਆਰਪਾਲਕ=ਦਰਵਾਜੇ ਵਿੱਚ ਪ੍ਰਵੇਸ਼ ਕਰਾਉਣ ਵਾਲੇ ਦਰਵਾਨੀਚੀਆ ਰੂਪ ਸਾਧਨ ਹਨ। ਪਹਿਲਾ ਸਮ (ਮਨ ਨੂੰ ਰੋਕਣਾ), ਦੂਸਰਾ ਸੰਤੋਖ ਅਤੇ ਤੀਸਰਾ ਸੱਤ ਅਸੱਤ ਦੀ ਵੀਚਾਰ ਕਰਨੀ।

(ਅ) ਚੌਥਾ ਸਤਸੰਗਤਿ ਦਾ ਧਰਮ=ਨਿਯਮ, ਭਾਵ ਕਿ ਨਿਯਮ ਨਾਲ ਸਤਸੰਗਤਿ ਵਿੱਚ ਜਾਣਾ। ਮਹਾਂਪੁਰਖਾਂ ਨੇ ਇਹ ਬੜਾ ਮਹਾਂ ਪੂਜ=ਭਾਰੀ ਪੂਜਨੀਕ ਸਭ ਤੋਂ ਉੱਤਮ ਨਿਰਧਾਰ=ਨਿਰਨੇ ਕੀਤਾ ਹੈ।

**ਮੁਕਤਿ ਕਰਨਿ ਬੰਧਨ ਹਰਨਿ; ਬਹੁਤ ਜਤਨ ਜਗ ਭਬਜ।**
**ਪੈ ਯਹਿ ਕੋਟਿ ਉਪਾਇ ਕਰਿ; ਸਤਸੰਗਤਿ ਕਰਿ ਤਬਜ॥੨੪॥**

(ੳ) ਮੁਕਤੀ ਕਰਨ ਵਾਲੇ ਅਤੇ ਸੰਸਾਰਿਕ ਬੰਧਨਾ ਵਾ ਜਨਮ ਮਰਨ ਦੇ ਬੰਧਨਾਂ ਨੂੰ ਹਰਨ ਵਾਲੇ ਬਹੁਤ ਹੀ ਯਤਨ ਸੰਸਾਰ ਵਿੱਚ ਭਬਜ=ਵਿਦਵਾਨਾਂ ਨੇ ਕਥਨ ਕੀਤੇ ਹਨ।

(ਅ) ਪੈ=ਭਾਵੇਂ ਯਹਿ=ਇਹ ਕਰੋੜਾਂ ਜਤਨ ਕਰ ਵੀ ਲਵੇ ਤਬਜ=ਤਦ ਵੀ ਸਾਧਸੰਗ ਜ਼ਰੂਰ ਕਰਿ=ਕਰੇ, ਭਾਵ ਸਤਸੰਗਤਿ ਤੋਂ ਬਿਨਾਂ ਮੁਕਤੀ ਨਹੀਂ।

**ਔਰ ਧਰਮ ਜੇਤਿਕ ਜਗਤ; ਆਹਿ ਸਕਾਮ ਸਰੂਪ।**
**ਸਾਧਨ ਗਜਾਨ ਉਦੋਤ ਕੋ; ਹੈ ਸਤਸੰਗ ਅਨੂਪ॥੨੫॥**

(ੳ) ਸੰਸਾਰ ਵਿੱਚ ਹੋਰ ਜੇਤਕ=ਜਿੰਨੇ ਵੀ ਧਰਮ-ਕਰਮ ਹਨ, ਸਾਰੇ ਹੀ ਸਕਾਮ ਕਰਮ ਭਾਵ ਸਹਿਤ ਕਾਮਨਾ ਦੇ ਆਹਿ=ਹਨ।

(ਅ) ਗਿਆਨ ਪ੍ਰਗਟ ਕਰਨ ਵਾਲਾ ਸਾਧਨ ਇੱਕੋ ਇੱਕ ਅਨੂਪ=ਉਪਮਾ ਤੋਂ ਰਹਿਤ ਭਾਵ ਅਤੀ ਸੁੰਦਰ ਸਤਸੰਗਤਿ ਹੀ ਹੈ।

**ਸ੍ਰੁਤਿ ਸਿੰਮ੍ਰਿਤਿ ਸ੍ਰੀ ਮੁਖ ਕਹਯੋ; ਸਤਸੰਗਤਿ ਜਗ ਸਾਰ।**
**ਅਨਾਥ ਮਿਟਾਵੈ ਬਿਖਮਤਾ; ਦਰਸਾਵੈ ਸੁਵਿਚਾਰ॥ ੨੬॥**

(ੳ) ਵੇਦਾਂ ਦੀਆਂ ਸ੍ਰੁਤਿ=ਸ਼੍ਰੁਤੀਆਂ ਅਤੇ ਸਤਾਈ ਸਿੰਮ੍ਰਤੀਆਂ ਤੇ ਸ੍ਰੀ ਮੁਖ=ਕ੍ਰਿਸ਼ਨ ਜੀ ਨੇ ਭਗਵਤ ਗੀਤਾ ਵਿੱਚ ਕਿਹਾ ਹੈ ਕਿ ਜਗਤ ਵਿੱਚ ਸਤਸੰਗਤਿ ਹੀ ਸਭ ਤੋਂ ਸਾਰ=ਸ੍ਰੇਸ਼ਟ ਹੈ 'ਵਾ' ਸਭ ਕਰਮਾਂ-ਧਰਮਾਂ ਦਾ ਸਾਰ=ਸਿਧਾਂਤ ਰੂਪ ਹੈ।

(ਅ) ਕਵੀ ਜੀ ਕਹਿੰਦੇ ਹਨ ਕਿ ਸਤਸੰਗਤ ਬਿਖਮਤਾ=ਕਠਿਨਤਾ ਅਰਥਾਤ ਜਨਮ-ਮਰਨ ਦੀ ਔਖੀ ਘਾਟੀ ਮੇਟ ਦਿੰਦੀ ਹੈ ਅਤੇ ਸੱਤ-ਅਸੱਤ ਦੀ ਸ੍ਰੇਸ਼ਟ ਵਿਚਾਰ ਨੂੰ ਦਰਸਾਵੈ=ਦਰਸਾ ਦਿੰਦੀ ਹੈ।

**ਦੋਹਰਾ॥ ਦੁਤਿਯੋ ਮਾਲ ਵਿਚਾਰ ਕੋ, ਤਿਲਕ ਸਹਿਤ ਵਿਸ੍ਰਾਮ॥**
**ਪੂਰਣ ਭਯੋ ਕਹਿ ਸੰਤ ਗੁਨ, ਹੈਂ ਜੋ ਆਤਮਰਾਮ॥੨੭॥**

ਨੋਟ=ਅਰਥ ਸਪੱਸ਼ਟ ਹਨ। ਹਰਿਨਾਮ ਦਾਸ ਜੀ ਦੇ ਮੂਲ 'ਚ ਏਹ ਦੋਹਰਾ ਲਿਖਿਆ ਹੈ।

**ਇਤਿ ਸ੍ਰੀ ਵਿਚਾਰ ਮਾਲਾ ਸਤਿਸੰਗਤ ਮਹਿਮਾ; ਦੁਤੀਯੋ ਬਿਸ੍ਰਾਮ॥੨॥**

ਸ੍ਰੀ ਵਿਚਾਰ ਮਾਲਾ ਦਾ ਦੂਜਾ ਅਧਿਆਇ, ਜਿਸ ਵਿੱਚ ਸਤਿਸੰਗਤ ਦੀ ਮਹਿਮਾ ਕਥਨ ਕੀਤੀ ਹੈ, ਇਤਿ ਸ੍ਰੀ = ਸਮਾਪਤ ਹੋਇਆ।

## ਅਥ ਤ੍ਰਿਤੀਯ ਬਿਸ੍ਰਾਮ ਲਿਖ੍ਯਤੇ ॥

### ਦੋਹਰਾ

**ਭੋ ਭਗਵਨ ਗੁਣ ਸਾਧੁ ਕੇ; ਮੈਂ ਜਾਨੇ ਨਿਰਧਾਰ।**
**ਨਿਰਪੇਖਕ ਸੰਕਲਪ ਗਤਿ; ਹੈ ਸੁਖਸਿੰਧੁ ਅਪਾਰੁ ॥ ੧ ॥**

(ੳ) ਜਗਿਆਸੂ ਕਹਿੰਦਾ ਹੈ ਕਿ ਭੋ=ਹੇ ਭਗਵਾਨ ਸਰੂਪ ਸਤਿਗੁਰੂ ਜੀ! ਆਪ ਜੀ ਦੀ ਕ੍ਰਿਪਾ ਨਾਲ ਮੈ ਸਾਧੂਆਂ ਦੇ ਗੁਣ ਨਿਰਧਾਰ=ਨਿਰਨੇ ਕਰਕੇ ਜਾਣ ਲਏ ਹਨ

(ਅ) ਕਿ ਸਾਧੂ ਨਿਰਪੇਖਕ=ਨਿਰਇੱਛਤ ਹੁੰਦੇ ਹਨ, ਸੰਕਲਪ ਉਨ੍ਹਾਂ ਦੇ ਗਤਿ=ਨਾਸ ਹੁੰਦੇ ਹਨ ਅਤੇ ਸਾਧੂ ਸਮੁੰਦਰ ਦੀ ਤਰ੍ਹਾਂ ਅਪਾਰੁ=ਪਾਰਾਵਾਰ ਤੋਂ ਰਹਿਤ ਸੁੱਖ ਪ੍ਰਾਪਤ ਕਰਦੇ ਹਨ।

**ਹੌਂ ਕਾਮੀ ਵੈ ਸੁਮਤਿ ਚਿਤ; ਮੋਹਿ ਨ ਆਵੈ ਬੂਝ।**
**ਕੈਸੇ ਹਿਤ ਉਪਦੇਸ਼ ਕੀ; ਪਰੇ ਗੈਲ ਨਿਜ ਸੂਝ ॥ ੨ ॥**

(ੳ) ਮੈ ਕਾਮੀ=ਕਾਮਨਾ ਵਾਲਾ ਹਾਂ ਵਾ ਕਾਮੀ=ਵਿਸ਼ਈ ਹਾਂ, ਵੈ=ਉਹ ਸੁ=ਸ੍ਰੇਸ਼ਟ ਮਤਿ=ਬੁੱਧੀ ਤੇ ਚਿੱਤ ਵਾਲੇ ਹਨ। ਮੇਰੇ ਚਿੱਤ ਵਿੱਚ ਇਹ ਬੂਝ=ਸਮਝ ਨਹੀਂ ਆਉਂਦੀ।

(ਅ) ਕਿਵੇਂ ਉਹਨਾਂ ਦੇ ਹਿਤ=ਭਲਾ ਕਰਨ ਵਾਲੇ ਉਪਦੇਸ਼ ਰੂਪੀ ਗੈਲ=ਰਸਤੇ ਦੀ ਮੈਨੂੰ ਸੋਝੀ ਆਵੇਗੀ? ਵਾ ਕਿਸ ਪ੍ਰਕਾਰ ਨਿਜ=ਆਪਣੇ ਆਪ ਦੀ ਕਲਿਆਣ ਦੀ ਪ੍ਰਾਪਤੀ ਰੂਪ ਰਸਤੇ ਹਿਤ=ਵਾਸਤੇ ਉਪਦੇਸ਼ ਦੀ ਸੂਝ ਪਵੇ।

**ਨੋਟ :-** ਦੂਜੀ ਤੁਕ ਦਾ ਅੰਨਵੈ ਇੰਜ ਹੈ :

**ਯਥਾ – ਕੈਸੇ ਨਿਜ ਹਿਤ ਉਪਦੇਸ ਕੀ, ਪਰੇ ਗੈਲ ਸੂਝ ॥**

**ਅਰਥ :-** ਕਿਵੇਂ ਆਪਣੇ ਨਿਜ ਸਰੂਪ ਨੂੰ ਜਾਨਣ ਹਿਤੁ=ਵਾਸਤੇ ਗੁਰੂ ਕੋਲ ਜਾਨ ਵਾਲੇ ਗੈਲ=ਰਸਤੇ ਦੀ ਸੂਝ=ਸਮਝ ਪਵੇ ਤਾਂ ਮੈਂ (ਉਪਦੇਸ) ਲਵਾਂ।

### ਸ੍ਰੀ ਗੁਰੋਵਾਚ ॥ ਦੋਹਰਾ ॥

**ਕਹਤ ਸੰਤ ਜੇ ਸਹਜ ਹੀ; ਬਾਤ ਗੀਤ ਰੁਚਿ ਬੈਨ ॥**
**ਤੇ ਤੇਰੇ ਤਨ ਦੁਖ ਹਰਨਿ; ਵਾਯਕ ਸਭ ਸੁਖਿ ਦੈਨ ॥ ੩ ॥**

(ੳ) ਸੰਤ ਜੋ ਸਹਜ=ਸੁਤੇ ਸਿੱਧ ਬਾਤਚੀਤ ਪ੍ਰਮੇਸ਼ਰ ਸੰਬੰਧੀ ਪੁਰਾਤਨ ਸਾਖੀਆਂ, ਪ੍ਰਮੇਸ਼ਰ ਦਾ ਜਸ, ਰੁਚਿ=ਪਿਆਰੇ ਬੈਨ=ਬਚਨ ਵਾ- ਰੁਚੀ ਨਾਲ ਬਚਨ ਵਾ- ਰੁਚਿ ਬੈਨ=ਮਹਾਂਵਾਕ ਕਹਿੰਦੇ ਹਨ,

(ਅ) ਹੇ ਸਿੱਖ, ਉਹ ਤੇਰੇ ਸਰੀਰ ਦੇ ਦੁੱਖਾਂ ਨੂੰ ਹਰਨ ਵਾਲੇ ਅਤੇ ਵਾਯਕ=ਬੋਲ ਸਾਰੇ ਸੁਖ ਨੂੰ ਦੇਣ ਵਾਲੇ ਹੁੰਦੇ ਹਨ।

**ਨੋਟ :-** ਦੂਜੀ ਤੁਕ 'ਚ ਦਾਯਕ ਸਭ ਸੁਖ ਚੈਨ ਪਾਠ ਭੇਦ ਵੀ ਹੈ। ਅਰਥ ਹੈ ਕਿ ਸਾਰੇ ਸੁੱਖਾਂ ਅਤੇ ਚੈਨ=ਸ਼ਾਂਤੀ ਆਦਿਕ ਨੂੰ ਦਾਯਕ-ਦੇਣ ਵਾਲੇ ਹਨ।

**ਬੋਲਤਿ ਸਹਜ ਸੁਭਾਇ ਜੋ; ਬਚਨ ਮਨੋਹਰ ਸੰਤ॥**
**ਸਪਤ ਭੂਮਿਕਾ ਗਜਾਨ ਕੀ; ਤਿਨ ਹੀ ਮੈਂ ਦਰਸੰਤ॥੪॥**

(ੳ) ਸੰਤ ਜੋ ਮਨੋਹਰ=ਸੁੰਦਰ ਬਚਨ ਸਹਿਜ ਸੁਭਾਵਿਕ ਹੀ ਬੋਲਦੇ ਹਨ,

(ਅ) ਤਿਨ੍ਹਾਂ ਬਚਨਾਂ ਦੇ ਵਿੱਚ ਹੀ ਉਹ ਗਿਆਨ ਦੀਆਂ ਸੱਤੇ ਭੂਮਿਕਾਂ ਨੂੰ ਦਰਸੰਤ=ਦਿਸਦੀਆਂ ਹਨ।

## ਸਿਖ ਬਚਨ॥

**ਭੋ ਭਗਵਨ ਮੈਂ ਦੁਖਿਤਿ ਅਤਿ; ਔਰਿ ਨ ਕਛੂ ਸੁਹਾਇ।**
**ਸਪਤ ਭੂਮਿਕਾ ਗਜਾਨ ਕੀ; ਕਹਿਯੈ ਮੋ ਸਮਝਾਇ॥ ੫॥**

(ੳ) ਭੋ=ਹੇ ਭਗਵਾਨ, ਮੈਂ ਬਹੁਤ ਹੀ ਦੁਖੀ ਹਾਂ। ਮੈਨੂੰ ਹੋਰ ਕੁਝ ਸੁਹਾਇ=ਚੰਗਾ ਨਹੀਂ ਲੱਗਦਾ।

(ਅ) ਆਪ ਕਿਰਪਾ ਕਰਕੇ ਗਿਆਨ ਦੀਆਂ ਸੱਤ ਭੂਮਿਕਾ (ਅਵਸਥਾਵਾਂ) ਮੋ=ਮੈਨੂੰ ਸਮਝਾ ਕੇ ਕਹਿਯੈ=ਕਹਿਣਾ ਕਰੋ।

## ਸ੍ਰੀ ਗੁਰੋਵਾਚ॥

**ਸੁਭਇਛਾ ਸੁਵਿਚਾਰਨਾ; ਤਨੂ ਮਾਨਸਾ ਸੁ ਹੋਇ॥**
**ਸਤ੍ਵਾਪਤਿ ਅਸੰਸਕਤਿ; ਪਦਾਰਥਾਭਾਵਨੀ ਸੋਇ॥ ੬॥**

(ੳ) ਗੁਰੂ ਜੀ ਕਹਿੰਦੇ ਹਨ ਕਿ 1. ਸੁਭ ਇੱਛਾ, 2. ਸ਼ੁਭ ਵਿਚਾਰ, 3. ਤਨੂ ਮਾਨਸਾ ਸੁ=ਸ੍ਰੇਸ਼ਟ ਹੁੰਦੀ ਹੈ।

(ਅ) 4. ਸਤਵਾਪਤਿ, 5. ਅਸੰਸਕਤਿ, 6. ਪਦਾਰਥ ਅਭਾਵਨੀ ਸੋਇ=ਸੁਤੇ ਸਰੂਪ ਨੂੰ ਮਿਲਾਉਣ ਵਾਲੀ ਹੈ।

**ਤੁਰੀਆ ਸਪਤਮ ਭੂਮਿਕਾ; ਹੇ ਸਿੱਖਜ ਇਹ ਨਿਰਧਾਰ।**
**ਜੋ ਕਛੁ ਅਬ ਸੰਸਯ ਕਰੋ; ਬਰਨੌਂ ਸੋ ਪਰਕਾਰ॥ ੭॥**

(ੳ) ਸੱਤਵੀਂ ਤੁਰੀਆ ਭੂਮਿਕਾ ਹੈ, ਹੇ ਸਿੱਖ ਇਹ ਨਿਰਧਾਰ=ਨਿਰਨੇ ਵਾ ਨਿਸ਼ਚੇ ਕਰ ਲੈ।

(ਅ) ਜੋ ਤੂੰ ਅਬ-ਹੁਣ ਸੰਸਾ ਕਰੋ=ਕਰੇਂਗਾ, ਸੋ ਮੈਂ ਭਲੀ ਪ੍ਰਕਾਰ ਬਰਨੌਂ=ਵਰਨਣ ਕਰਕੇ ਦੂਰ ਕਰ ਦਿਆਂਗਾ।

---

**ਸਿਖ ਬਚਨ॥**

**ਭੋ ਭਗਵਨ ਲਘੁ ਮਤਿ ਸੁ ਮਮ; ਰਹਸਜ ਲਹਜੋ ਨਹਿ ਜਾਤ।**
**ਭਿੰਨ ਭਿੰਨ ਤਾਂ ਤੇ ਕਹੌ; ਗਜਾਨ ਭੂਮਿਕਾ ਸਾਤ॥ ੮॥**

(ੳ) ਹੇ ਗੁਰੂ ਜੀ, ਸੁ=ਸੁਤੇ ਹੀ ਮੇਰੀ ਮੱਤ ਲਘੁ=ਤੁਛ ਹੈ, ਮੇਰੇ ਤੋਂ ਸਰੂਪ ਦਾ ਰਹਸਜ=ਅਨੰਦ ਨਹੀਂ ਲਿਆ ਜਾਤ=ਜਾਂਦਾ ਅਥਵਾ ਰਹਸਜ=ਸਿਧਾਂਤ ਨਹੀਂ ਜਾਣਿਆ ਜਾਂਦਾ ਵਾ ਇਨ੍ਹਾਂ ਭੂਮਿਕਾਵਾਂ ਦਾ ਰਹਸਜ=ਭੇਦ ਨਹੀਂ ਜਾਣਿਆ ਜਾਂਦਾ।

(ਅ) ਇਸ ਲਈ ਆਪ ਜੀ ਗਿਆਨ ਦੀਆਂ ਸੱਤੇ ਭੂਮਿਕਾ ਨੂੰ ਭਿੰਨ-ਭਿੰਨ=ਅੱਡੋ-ਅੱਡ ਕਰਕੇ ਕਹੋ ਜੀ।

**ਸ੍ਰੀ ਗੁਰੋ ਵਾਚ॥ ਗਜਾਨ ਭੂਮਿਕਾ ਵਰਣਨੰ॥**

**ਦੋਹਰਾ॥**

**ਬਿਖਿਆ ਬਿਖੈ ਭਈ ਦ੍ਵੈਖਿਤਾ; ਗੁਰ ਤੀਰਥ ਅਨੁਰਾਗੁ।**
**ਤਾਂ ਤੇ ਸੁਭ ਇਛਾ ਕਹੀ; ਕਥਾ ਸ੍ਰਵਨ ਮਨ ਲਾਗਿ॥ ੯॥**

(ੳ) ਵਿਸ਼ਿਆਂ ਬਿਖੈ=ਵਿੱਚ ਦ੍ਵੈਸ਼ ਪੈਦਾ ਹੋ ਜਾਣੀ, ਗੁਰਾਂ ਅਤੇ ਤੀਰਥਾਂ ਨਾਲ ਵਾ ਗੁਰੂ ਰੂਪੀ ਤੀਰਥ ਨਾਲ ਅਨੁਰਾਗ=ਪ੍ਰੇਮ ਹੋ ਜਾਣਾ

(ਅ) ਅਤੇ ਕਥਾ ਸ੍ਰਵਨ=ਸੁਣਨ ਵਿੱਚ ਮਨ ਲੱਗ ਜਾਣਾ,ਤਾਂਤੇ=ਇਸ ਵਾਸਤੇ ਇਸ ਅਵਸਥਾ ਨੂੰ ਸ਼ੁਭ ਇੱਛਾ ਕਿਹਾ ਜਾਂਦਾ ਹੈ।

**ਭਗਵਤ ਰਤਿ, ਗਤਿ ਆਨ ਮਤਿ; ਪ੍ਰੇਮ ਜੁਗਤਿ ਨਿੱਤ ਚਿੱਤ॥**
**ਗੁਣ ਗਾਵਤਿ ਪੁਲਕਤ ਹ੍ਰਿਦਯ; ਦਿਨ ਦਿਨ ਸਰਸ ਸੁ ਹਿਤ॥੧੦॥**

(ੳ) ਪ੍ਰਮੇਸ਼ਰ ਨਾਲ ਰਤਿ=ਪ੍ਰੀਤ ਕਰਨੀ, ਆਨ=ਹੋਰ ਤਰ੍ਹਾਂ ਦੀ ਮੱਤ ਗਤਿ=ਨਾਸ ਹੋ ਜਾਣੀ ਅਤੇ ਚਿੱਤ ਨੇ ਨਿੱਤ=ਹਮੇਸ਼ਾ ਪ੍ਰੇਮ ਜੁਗਤਿ=ਸਹਿਤ ਰਹਿਣਾ,

(ਅ) ਪ੍ਰਮੇਸ਼ਰ ਦੇ ਗੁਣ ਗਾਉਂਦਿਆਂ ਹਿਰਦਾ ਪੁਲਕਤ=ਖਿੜ ਜਾਣਾ। ਇਉਂ ਦਿਨੋ-ਦਿਨ ਸਰਸ=ਬਹੁਤ ਹਿਤ=ਪ੍ਰੇਮ ਵਧਦਾ ਜਾਂਦਾ ਹੈ।

**ਦੂਜੀ ਕਹੀ ਬਿਚਾਰਨਾ; ਉਪਜਜੋ ਤਤ੍ਵ ਬਿਚਾਰ।**
**ਏਕੰਤ ਹ੍ਵੈ ਸੋਧਨ ਲਗਜੋ; ਕੋ ਹੰ ਕੋ ਸੰਸਾਰ॥ ੧੧॥**

(ੳ) ਦੂਜੀ ਭੂਮਿਕਾ 'ਸੁਵੀਚਾਰ' ਕਹੀ ਹੈ। ਜੋ ਹਿਰਦੇ ਵਿੱਚ ਤੱਤ ਸਰੂਪ ਦੀ ਵਿਚਾਰ ਉਪਜਜੋ-ਪੈਦਾ ਹੋ ਜਾਣੀ।

(ਅ) ਇਕਾਂਤ ਹੋ ਕੇ ਸੋਧਨ=ਵਿਚਾਰ ਕਰਨ ਲੱਗ ਜਾਣਾ ਕਿ ਮੈਂ ਕੋ=ਕੀ ਹਾਂ? ਸੰਸਾਰ ਕੋ=ਕੀ ਹੈ? (ਇਹ ਅਵਸਥਾ ਦੂਜੀ ਭੂਮਿਕਾ 'ਸੁਵਿਚਾਰ' ਹੈ।)

**ਤਨੁਮਾਨਸਾ ਸੁ ਤੀਸਰੀ; ਮਨ ਕੋ ਪ੍ਰਤਜਾਹਾਰ।**
**ਥਿਰੁ ਹ੍ਵੈ ਸ਼ੁਧ ਸ੍ਵਰੂਪ ਕੀ; ਰਾਖੈ ਨਿਤਜ ਸੰਭਾਰੁ॥ ੧੨॥**

(ੳ) ਮਨ ਦੀਆਂ ਸੂਖਮ ਵਾਸ਼ਨਾਵਾਂ ਨੂੰ ਪ੍ਰਤਜਾਹਾਰ=ਰੋਕ ਕੇ

(ਅ) ਸ਼ੁੱਧ ਸਰੂਪ ਵਿੱਚ ਇਸਥਿਤ ਹੋ ਕੇ ਸ਼ੁੱਧ ਸਰੂਪ ਦੀ ਖੋਜ ਅਤੇ ਸੰਭਾਲ ਨਿਤਾਪ੍ਰਤੀ ਰਾਖੈ=ਰਖਨੀ ਇਹ ਤੀਸਰੀ ਭੂਮਿਕਾ 'ਤਨੂਮਾਨਸਾ' ਹੈ।

**ਚਤੁਰਥੀ ਸਤ੍ਵਾਪਤਿ ਯਹਿ; ਅਨੁਭਵ ਉਦੈ ਅਭੰਗ।**
**ਆਤਮ ਜਗ ਦਰਸਜੋ ਭਲੇ; ਜਜੋਂ ਮਧਿ ਸਿੰਧੁ ਤਰੰਗ॥ ੧੩॥**

(ੳ) ਐਸੇ ਅਭਿਆਸ ਪਿਛੋਂ ਹਿਰਦੇ ਵਿੱਚ ਅਭੰਗ=ਇੱਕਰਸ ਸੁੱਧ ਸਰੂਪ ਦਾ ਅਨੁਭਵ (ਗਿਆਨ) ਉਦੈ=ਪ੍ਰਗਟ ਹੋ ਜਾਂਦਾ ਹੈ।

(ਅ) ਫਿਰ ਬ੍ਰਹਮ-ਆਤਮਾ ਵਿੱਚ ਇਸ ਸੰਸਾਰ ਨੂੰ ਕਲਪਤ ਮਾਤਰ ਭਲੀ ਪ੍ਰਕਾਰ ਦਰਸਜੋ=ਦੇਖ ਲੈਣਾ। ਵਾ- ਆਤਮ=ਆਪਣੇ ਆਪ 'ਚ ਸੰਸਾਰ ਨੂੰ ਕਲਪਤ ਦੇਖ ਲੈਣਾ, ਜਿਵੇਂ ਸਮੁੰਦਰ ਵਿੱਚ ਤਰੰਗ=ਲਹਿਰਾਂ ਮਿੱਥਿਆ ਹੁੰਦੀਆਂ ਹਨ। ਇੰਜ ਹੀ ਬ੍ਰਹਮ 'ਚ ਸੰਸਾਰ ਕਲਪਨਾ ਮਾਤਰ ਹੈ ਯਹਿ=ਇਹ ਚੌਥੀ ਭੂਮਿਕਾ 'ਸਤਵਾਪਤਿ' ਹੈ।

**ਛੂਟਜੋ ਤਨੁ ਅਭਿਮਾਨ ਜਬ; ਨਿਸਚੈ ਕਿਯੋ ਸਰੂਪ।**
**ਅਸੰਸਕਤਿ ਯਹਿ ਭੂਮਿਕਾ; ਪੰਚਮ ਮਹਾਂ ਅਨੂਪ॥ ੧੪॥**

(ੳ) ਜਦੋਂ ਦੇਹ ਦਾ ਅਭਿਮਾਨ ਛੁੱਟ ਗਿਆ, ਆਪਣੇ ਵਾਸਤਵ ਸਰੂਪ ਦਾ ਨਿਸਚੈ=ਨਿਸ਼ਚਾ ਕਰ ਲਿਆ

(ਅ) ਤਾਂ ਇਹ ਬਹੁਤ ਹੀ ਸੁੰਦਰ ਅਨੂਪ=ਉਪਮਾਂ ਤੋਂ ਵੀ ਰਹਿਤ ਮਹਾਨ ਪੰਜਵੀਂ ਭੂਮਿਕਾ ਅਸੰਸਕਤਿ ਹੈ।

**ਕਹੇ ਪਦਾਰਥ ਬਿਧਿ ਲੌਂ; ਸਭ ਕੌ ਹੋਇ ਅਭਾਵ।**
**ਯਹ ਪਦਾਰਥਾਭਾਵਨੀ; ਖਸਟੀ ਭੂਮਿ ਲਖਾਵ॥ ੧੫॥**

(ੳ) ਮਾਤ ਲੋਕ ਤੋਂ ਲੈ ਕੇ ਬਿਧਿ ਲੌ=ਬ੍ਰਹਮ ਲੋਕ ਪ੍ਰਯੰਤ 'ਵਾ' ਦੇਹ ਸੇ ਲੈ ਕਰ ਕੇ ਬੁੱਧੀ ਪ੍ਰਯੰਤ ਜੋ ਪਦਾਰਥ ਕਹੇ ਹਨ, ਸਾਰਿਆਂ ਦਾ ਹੀ ਗਿਆਨ ਪਰਲੋ ਕਰਕੇ ਅਭਾਵ=ਖਾਤਿਮਾ ਹੋ ਜਾਵੇ,

(ਅ) ਇਹ ਛੇਵੀਂ ਭੂਮਿ=ਭੂਮਿਕਾ ਪਦਾਰਥ ਅਭਾਵਨੀ ਅਖਾਵ=ਜਾਣੋ।

ਨੋਟ=ਬਿਧਿ ਦੀ ਜਗ੍ਹਾ 'ਤੇ ਬੁਧਿ ਪਾਠੰਤ੍ਰ ਭੀ ਹੈ।

**ਭਾਵਾਭਾਵ ਨ ਤਹਾਂ ਕਛੁ; ਸਪਤਮ ਤੁਰਿਯਾ ਮਾਂਹਿ।**

**ਮੈਂ ਤੂੰ ਤਹਾਂ ਨ ਸੰਭਵੈ; ਕਹਾਂ ਆਹਿ ਕਹ ਨਾਹਿ॥ ੧੬॥**

(ੳ) ਭਾਵ=ਹੋਣਾ, ਅਭਾਵ=ਨ ਹੋਣਾ, (ਜਿਵੇਂ ਜਾਗ੍ਰਤ ਵਿੱਚ ਸੁਖੋਪਤ ਦਾ, ਸੁਪਨ ਵਿੱਚ ਜਾਗ੍ਰਤ ਸੁਖੋਪਤਿ ਦਾ, ਸੁਖੋਪਤ ਵਿੱਚ ਜਾਗ੍ਰਤ ਸੁਪਨ ਦਾ ਅਭਾਵ ਹੈ) ਤਹਾਂ=ਤਿਸ ਜਗਾ ਐਸਾ ਕੁਝ ਵੀ ਨਹੀਂ।

**(ਅ)** 'ਮੈਂ' ਅਤੇ 'ਤੂੰ' ਵੀ ਸੰਭਵ ਨਹੀਂ, ਕਹਾਂ=ਕੀ ਆਹਿ=ਹੈ ਕਹ=ਕੀ ਨਾਹਿ=ਨਹੀਂ ਹੈ, ਵਾ- ਕਿੱਥੇ ਆਉਂਦਾ ਹੈ ਕਿਥੇ ਨਹੀਂ ਆਉਂਦਾ ਹੈ, ਇਹ ਕੁਛ ਵੀ ਨਹੀਂ ਬਣ ਆਉਂਦਾ। ਐਸੀ ਅਵਸਥਾ ਸਤਵੀਂ ਭੂਮਿਕਾ 'ਤੁਰੀਆ' ਹੈ।

## ਸਾਖੀ

ਨਿਹੰਗ ਸਿੰਘਾਂ ਦੇ ਰਤਨ ਮਹਾਂਪੁਰਸ਼ ਬਾਬਾ ਮਿਤ ਸਿੰਘ ਜੀ (ਮਾਤਾ ਸਾਹਿਬ ਦੇਵਾਂ ਵਾਲਿਆਂ) ਨੂੰ ਕਿਸੇ ਮਹਾਂਪੁਰਸ਼ ਨੇ ਪੁੱਛਿਆ ਸੀ ਕਿ ਆਪ ਜੀ ਕਿਹੜੀ ਭੂਮਿਕਾ 'ਚ ਖੇਡਦੇ ਹੋ। ਬਾਬਾ ਜੀ ਉਸ ਵਕਤ ਗੰਡਿਆਂ ਨਾਲੋਂ ਭੂਕਾਂ ਅਲੱਗ ਕਰ ਰਹੇ ਸਨ। ਆਪ ਜੀ ਨੇ ਸਹਿਜੇ ਹੀ ਮੁਸਕਰਾ ਕੇ ਕਿਹਾ ਕਿ ਜਿੱਥੇ ਭੂਕਾਂ ਸੜ ਜਾਂਦੀਆਂ, ਇਕੱਲਾ ਗੰਡਾ ਹੀ ਰਹਿ ਜਾਂਦਾ ਅਸੀਂ ਓਥੇ ਖੇਡਦੇ ਹਾਂ ਭਾਵ ਤੁਰੀਆ ਅਵਸਥਾ 'ਚ ਖੇਡਦੇ ਹਾਂ।

**ਸੋਰਠਾ॥**

**ਪ੍ਰਗਟ ਕਰੀ ਗੁਰਦੇਵ; ਸਪਤਭੂਮਿਕਾ ਗਿਆਨ ਕੀ।**
**ਅਨਾਥ ਲਹੈ ਨਿਜ ਭੇਵ; ਚਿਤ ਦੈ ਕਰਤ ਬਿਚਾਰ ਜੋ॥ ੧੭॥**

(ੳ) ਗੁਰਦੇਵ ਜੀ ਨੇ ਗਿਆਨ ਦੀਆਂ ਸੱਤ ਭੂਮਿਕਾ ਪ੍ਰਗਟ ਹੀ ਵਰਨਣ ਕੀਤੀਆਂ ਹਨ।

(ਅ) ਕਵੀ ਅਨਾਥ ਜੀ ਕਥਨ ਕਰਦੇ ਹਨ ਕਿ ਜੋ ਚਿਤ ਦੈ=ਦੇ ਕੇ ਇਨ੍ਹਾਂ ਦੀ ਵੀਚਾਰ ਕਰੇਗਾ, ਉਹ ਨਿਜ=ਆਪਣੇ ਸਰੂਪ ਦੇ ਭੇਦ=ਭੇਦ ਨੂੰ ਜਾਣ ਲਵੇਗਾ।

**ਦੋਹਰਾ॥**

**ਤ੍ਰਿਤਿਯੋ ਮਾਲ ਵੀਚਾਰ ਕੋ, ਹਰਨਿ ਸਕਲ ਸੰਤਾਪ॥**
**ਗਿਆਨ ਭੂਮਿਕਾ ਪ੍ਰਗਟ ਕਰਿ, ਭਯੋ ਸਾਂਤ ਅਬ ਆਪ॥੧੮॥**

(ੳ) ਇਸ ਵਿਚਾਰਮਾਲਾ ਗ੍ਰੰਥ ਦਾ ਤੀਸਰਾ ਅਧਿਆਇ, ਜੋ ਕਿ ਸਾਰੇ ਦੁੱਖਾਂ ਨੂੰ ਹਰਨਿ=ਨਾਸ ਕਰਨ ਵਾਲਾ ਹੈ,

(ਅ) ਗਿਆਨ ਦੀਆਂ ਸੱਤ ਭੂਮਿਕਾ ਨੂੰ ਪ੍ਰਗਟ ਕਰਕੇ, ਹੁਣ ਆਪ ਹੀ ਸ਼ਾਂਤ ਭਾਵ ਕਿ ਸਮਾਪਤ ਹੋ ਗਿਆ ਹੈ।

**ਨੋਟ** :- ਇਹ ਦੋਹਰਾ ਹੱਥ ਲਿਖਤ ਖਰੜਿਆਂ 'ਚ ਨਹੀਂ ਆਯਾ ਹੈ, ਪਰ ਸੁਆਮੀ ਗੋਵਿੰਦ ਦਾਸ ਉਦਾਸੀ ਜੀ ਦੇ ਟੀਕੇ 'ਚ ਮੌਜੂਦ ਹੈ। ਪਰ ਉੱਪਰ ਸੰਸਕ੍ਰਿਤ ਮੂਲ ਪਾਠ ਨਹੀਂ ਹੈ, ਸੋ ਸਿਧ ਹੈ ਕਿ ਏਹ ਕਵੀ ਅਨਾਥ ਦਾ ਨਹੀਂ, ਬਲਕਿ ਸੁਆਮੀ ਹਰਿਨਾਮ ਦਾਸ ਉਦਾਸੀ ਦਾ ਸ੍ਵੈ ਅਨੁਭਵ ਨਾਲ ਰਚਿਆ ਹੋਇਆ ਹੈ।

**ਇਤਿ ਸ੍ਰੀ ਵਿਚਾਰ ਮਾਲਾ ਗਯਾਨ ਭੂਮਿਕਾ ਵਰਨਣ ਨਾਮ**
**ਤ੍ਰਿਤੀਯ ਬਿਸ੍ਰਾਮ ਸਮਾਪਤ ॥ ੩ ॥**

**ਅਰਥ** :- ਸ੍ਰੀ ਵਿਚਾਰ ਮਾਲਾ ਦਾ ਤੀਜਾ ਅਧਿਆਇ ਜਿਸ 'ਚ ਗਿਆਨ ਦੀਆਂ ਸਤ ਭੂਮਿਕਾ ਦਾ ਵਰਣਨ ਹੈ ਉਹ ਇਤਿ ਸ੍ਰੀ-ਸਮਾਪਤ ਹੁੰਦਾ ਹੈ।

❐

## ਅਥ ਚਤੁਰਥ ਬਿਸ੍ਰਾਮ ਲਿਖ੍ਯਤੇ ॥

### ਸਿਖ੍ਯੋਵਾਚ ॥ ਦੋਹਰਾ ॥

**ਭਗਵਨ ਮੈਂ ਜਾਨ੍ਯੋ ਭਲੇ; ਸਪਤ ਭੂਮਿਕਾ ਗ੍ਯਾਨ।**
**ਨਿਰਮਲ ਗ੍ਯਾਨ ਉਦੋਤ ਕੋ; ਸਾਧਨ ਕੌਨ ਪ੍ਰਮਾਨ॥ ੧ ॥**

(ੳ) ਹੇ ਭਗਵਾਨ, ਗਿਆਨ ਦੀਆਂ ਸੱਤ ਭੂਮਿਕਾ ਨੂੰ ਭਲੀ ਪ੍ਰਕਾਰ ਜਾਨ੍ਯੋ=ਜਾਣ ਲਿਆ ਹੈ।

(ਅ) ਹੁਣ ਕ੍ਰਿਪਾ ਕਰਕੇ ਦੱਸੋ ਕਿ ਨਿਰਮਲ ਗ੍ਯਾਨ=ਉਜਲ ਗਿਆਨ ਦੇ ਉਦੋਤ=ਪ੍ਰਗਟ ਕਰਨ ਵਾਲਾ 'ਵਾ' ਉਜਲ ਸਰੂਪ ਦੇ ਗਿਆਨ ਨੂੰ ਪ੍ਰਗਟ ਕਰਨ ਵਾਲਾ ਕਿਹੜਾ ਸਾਧਨ ਪ੍ਰਮਾਨ=ਪ੍ਰਮਾਣੀਕ ਹੈ?

**ਭਗਵਨ ਤਿਮਰ ਨਾਸੈ ਨਹੀਂ; ਕਹਿ ਦੀਪਕ ਕੀ ਬਾਤ।**
**ਪੂਰਨ ਗ੍ਯਾਨ ਉਦੋਤ ਬਿਨੁ; ਹ੍ਰਿਦੈ ਭਰਮ ਨਹਿ ਜਾਤ॥ ੨ ॥**

(ੳ) ਹੇ ਭਗਵਾਨ, ਜਿਵੇਂ ਕੇਵਲ ਦੀਵੇ ਦੀਆਂ ਗੱਲਾਂ ਕਹਿ=ਕਹਿਨ ਮਾਤ੍ਰ ਨਾਲ ਹੀ ਹਨੇਰਾ ਨਾਸੈ=ਦੂਰ ਨਹੀਂ ਹੁੰਦਾ, ਜਿੰਨਾ ਚਿਰ ਦੀਵਾ ਜਗਾਇਆ ਨ ਜਾਵੇ।

(ਅ) ਇਵੇਂ ਹੀ ਪੂਰਨ ਬ੍ਰਹਮਗਿਆਨ ਦੇ ਪ੍ਰਗਟ ਹੋਣ ਤੋਂ ਬਿਨਾਂ ਹਿਰਦੇ ਵਿਚੋਂ ਭਰਮ ਦੂਰ ਨਹੀਂ ਜਾਤ=ਜਾਂਦਾ।

### ਸ੍ਰੀ ਗੁਰੋਵਾਚ ॥ ਦੋਹਰਾ ॥

**ਪ੍ਰਿਥਮੈ ਜਗਤ ਅਸਕਤ ਤਜਿ; ਦਾਰਾ ਸੁਤ ਗ੍ਰਿਹ ਬਿਤ।**
**ਬਿਖਵਤ ਬਿਖੈ ਬਿਸਾਰਿ ਜਗ; ਰਾਗ ਦ੍ਵੈਖ ਅਤਿਤ॥ ੩ ॥**

(ੳ) ਹੇ ਸਿੱਖ—ਤੂੰ ਜੋ ਜਗਤ ਵਿੱਚ ਅਸਕਤ=ਫਸਿਆ ਹੋਇਆ ਹੈ, ਵਾ- ਜਗਤ ਦੇ ਮੋਹ ਵਿੱਚ ਅਸਕਤ=ਖਚਤ ਹੈ, ਪ੍ਰਿਥਮੈ=ਪਹਿਲਾਂ ਇਸ ਨੂੰ ਛੱਡ ਦੇਹ। ਇਸਤ੍ਰੀ, ਪੁੱਤਰ, ਘਰ, ਬਿਤ=ਧਨ ਪਦਾਰਥ ਆਦਿਕ

(ਅ) ਅਤੇ ਸੰਸਾਰ ਦੇ ਬਿਖੈ=ਵਿਸ਼ਿਆਂ ਨੂੰ ਬਿਖ=ਜ਼ਹਿਰ ਦੀ ਤਰ੍ਹਾਂ ਜਾਣ ਕੇ ਵਿਸਾਰ ਦੇ ਅਤੇ ਰਾਗ-ਦ੍ਵੈਖ ਤੋਂ ਅਤਿਤ=ਵਿਰਕਤ ਭਾਵ ਰਹਿਤ ਹੋਣਾ ਕਰ।

**ਤ੍ਰਿਯ ਅਤਿ ਪ੍ਰਿਯ ਜੋ ਜਾਨਿ ਨਰ; ਕਰਤਿ ਪ੍ਰੀਤਿ ਅਧਿਕਾਇ।**
**ਤੇ ਸਠ ਅਤਿ ਮਤਿਮੰਦ ਜਗਿ; ਬ੍ਰਿਥਾ ਧਰੀ ਨਰ ਕਾਂਇ॥ ੪॥**

(ੳ) ਜੋ ਪੁਰਸ਼ ਇਸਤ੍ਰੀ ਨੂੰ ਅਤੀ ਪ੍ਰਿਯ=ਪਿਆਰੀ ਜਾਣ ਕੇ ਅਧਿਕਾਇ=ਬਹੁਤਾ ਪ੍ਰੇਮ ਕਰਦੇ ਹਨ

(ਅ) ਉਹ ਸਾਰੇ ਹੀ ਜਗ ਵਿੱਚ ਸਠ=ਮੂਰਖ ਅਤਿ=ਅਤਿਅੰਤ ਮੰਦੀ ਮੱਤ ਵਾਲੇ ਹਨ ਤੇ ਉਨ੍ਹਾਂ ਨੇ ਜਗਤ ਵਿੱਚ ਬਿਰਥਾ ਹੀ ਨਰ=ਮਨੁੱਖਾ ਕਾਂਇ=ਸਰੀਰ ਧਾਰਨ ਕੀਤਾ ਹੈ।

**ਅਸਥਿ ਮਾਸ ਅਰੁ ਰੁਧਿਰ ਤ੍ਵਚ; ਕਸਮਲ ਨਖ ਸਿਖ ਪੂਰ।**
**ਨਿਰਗੁਨ ਅਸੁਚਿ ਮਲੀਨ ਤਨੁ; ਤਜਾਗ ਆਗਿ ਜਜੋਂ ਦੂਰਿ॥ ੫॥**

(ੳ) ਹੇ ਸਿੱਖ! ਇਸਤ੍ਰੀ ਦੀ ਦੇਹੀ ਅਸਥਿ-ਹੱਡੀਆਂ, ਮਾਸ, ਰੁਧਿਰ=ਲਹੂ ਅਤੇ ਤ੍ਵਚ=ਚਮੜੀ, ਇਨਾਂ ਕਸਮਲ=ਪਾਪ ਰੂਪ ਪਦਾਰਥਾਂ ਨਾਲ ਨਖ=ਨਹੂੰਆਂ ਤੋਂ ਲੈ ਕੇ ਸਿਰ ਦੀ ਸਿਖ=ਚੋਟੀ ਤੱਕ ਪੂਰ=ਭਰੀ ਹੋਈ ਹੈ।

(ਅ) ਨਿਰਗੁਨ=ਪ੍ਰਮਾਰਥ ਵਾਲੇ ਸ਼ੁਭ ਗੁਣਾਂ ਤੋਂ ਰਹਿਤ ਹੈ। ਅਸੁਚਿ=ਵਿਕਾਰ ਕਰ ਕੇ ਮਨ ਦੀ ਪਵਿੱਤ੍ਰਤਾ ਤੋਂ ਰਹਿਤ ਹੈ। ਮਲੀਨ ਤਨ=ਸਰੀਰ ਕਰਕੇ ਵੀ ਅਪਵਿਤ੍ਰ ਹੈ ਕਿਉਂਕਿ ਮਾਹਵਾਰੀ ਆਦਿਕ ਦੇ ਸਮੇਂ ਵੀ ਅਪਵਿੱਤਰ ਰਹਿੰਦੀ ਹੈ। ਅੱਗ ਦੀ ਤਰ੍ਹਾਂ ਸਾੜ ਦੇਣ ਵਾਲੀ ਜਾਣ ਕੇ ਜਜੋਂ=ਜਿਵੇਂ ਅੱਗ ਤਿਆਗੀਦਾ ਹੈ, ਤਿਵੇਂ ਤਿਆਗ ਕੇ ਦੂਰ ਕਰ ਦਿਉ।

**ਅਹਿ ਬਿਖ ਤਨ ਕਾਟੈ ਚਢੈ; ਯਹ ਚਿਤਵਤ ਚਢਿ ਜਾਇ।**
**ਗਜਾਨ ਧਜਾਨ ਪੁਨਿ ਪ੍ਰਾਨ ਹੂੰ; ਲੇਤਿ ਮੂਲ ਜੁਤਿ ਖਾਇ॥ ੬॥**

(ੳ) ਅਹਿ=ਸੱਪ ਦੀ ਬਿਖ=ਜ਼ਹਿਰ ਸਰੀਰ ਨੂੰ ਕੱਟੇ ਭਾਵ ਡੰਗ ਮਾਰੇ ਤੋਂ ਚੜ੍ਹਦੀ ਹੈ, ਪਰ ਪਰਾਈ ਇਸਤਰੀ ਨੂੰ ਚਿਤਵਤ=ਚੇਤੇ ਕਰਨ ਵਾ ਦੇਖਣ ਤੋਂ ਹੀ ਕਾਮ ਰੂਪੀ ਜ਼ਹਿਰ ਚੜ੍ਹ ਜਾਂਦੀ ਹੈ।

(ਅ) ਗਿਆਨ, ਧਿਆਨ ਅਤੇ ਫਿਰ ਪ੍ਰਾਣਾਂ ਨੂੰ ਪੁੰਨਾਂ ਰੂਪ ਮੂਲ=ਮੁੱਢ ਦੇ ਜੁਤਿ=ਸਮੇਤ ਖਾ ਜਾਂਦੀ ਹੈ। ਭਾਵ ਪੁੰਨ ਨਾਸ ਕਰ ਦੇਂਦੀ ਹੈ।

**ਮੈਥੁਨ ਅਸ਼ਟ ਪ੍ਰਕਾਰ ਜੋ; ਅਨਾਥ ਕਹਜੋ ਸ੍ਰੁਤਿ ਮਾਂਹਿ।**
**ਇਨ ਤੇ ਨਿਜ ਬਿਪ੍ਰੀਤ ਜੋ; ਬ੍ਰਹਮਚਰਜ ਕਹਿ ਤਾਹਿ॥ ੭॥**

(ੳ) ਗ੍ਰੰਥ ਕਰਤਾ ਅਨਾਥ ਜੀ ਕਹਿੰਦੇ ਹਨ, ਮੈਥੁਨ=ਭੋਗ ਅੱਠ ਪ੍ਰਕਾਰ ਦਾ ਹੈ। ਇਹ ਜੋ ਅੱਠ ਪ੍ਰਕਾਰ ਦਾ ਕਾਮ ਭੋਗ ਹੈ, ਇਹ ਸ੍ਰੁਤਿ=ਵੇਦ ਸ੍ਰੁਤੀਆਂ 'ਚ ਕਹਿਆ ਹੈ।

(ਅ) ਇਨ੍ਹਾਂ ਅੱਠਾਂ ਤੋਂ ਹੀ ਜੋ ਆਪ ਬਿਪ੍ਰੀਤ=ਉਲਟ ਹੈ ਭਾਵ ਇਨ੍ਹਾਂ ਸਭ ਤੋਂ ਰਹਿਤ ਹੈ, ਤਾਹਿ=ਤਿਸ ਨੂੰ ਬ੍ਰਹਮਚਰਜ ਦਾ ਧਾਰਨੀ ਕਹੀਦਾ ਹੈ।

**ਸ੍ਰਵਨ ਸਿਮਰਣ ਔ ਕੀਰਤਨ; ਚਿਤਵਨ ਬਾਤ ਇਕੰਤ।**
**ਦ੍ਰਿੜ੍ਹ ਸੰਕਲਪ ਪ੍ਰਯਤਨ ਤਨ; ਪ੍ਰਾਪਤਿ ਅਸ਼ਟ ਕਹੰਤ॥ ੮॥**

(ੳ) ੧. ਇਸਤ੍ਰੀ ਦੀ ਸੋਭਾ ਸੁਣਨੀ ਕਿ ਉਹ ਐਸੀ ਹੈ, ੨. ਹਿਰਦੇ ਵਿੱਚ ਸਿਮਰਣ=ਯਾਦ ਕਰਦੇ ਰਹਿਣਾ, ੩. ਜਬਾਨ ਨਾਲ ਮਿਤ੍ਰਾਂ ਵਿੱਚ ਉਸਦਾ ਕੀਰਤਨ=ਜਸ, ਵਾ- ਉਸ ਦੇ ਗੁਣਾਂ ਦਾ ਵਰਨਣ ਕਰਨਾ, ੪. ਚਿੱਤ ਵਿੱਚ ਉਸ ਦੇ ਅੰਗਾਂ-ਪ੍ਰਤੰਗਾਂ ਦੀ ਸਜਾਵਟ ਚਿਤਵਨ=ਚਿਤਵਨੀ ਕਰਨੀ, ਜਾਂ ਉਸਦੀ ਪ੍ਰਾਪਤੀ ਦੀ ਇੱਛਾ ਕਰਨੀ, ੫. ਇਕਾਂਤ ਜਗ੍ਹਾ ਵਿੱਚ ਬੈਠ ਕੇ ਗੱਲਾਂ ਬਾਤਾਂ ਕਰਨੀਆਂ,

(ਅ) ੬. ਦ੍ਰਿੜ=ਪੱਕਾ ਸੰਕਲਪ ਕਰ ਲੈਣਾ ਕਿ ਮੈਂ ਜ਼ਰੂਰ ਹੀ ਪ੍ਰਾਪਤ ਕਰ ਹੀ ਲੈਣੀ ਹੈ, ੭. ਪ੍ਰਾਪਤ ਕਰਨ ਲਈ ਸਰੀਰ ਕਰ ਕੇ ਪ੍ਰ=ਵਿਸ਼ੇਸ਼ ਪ੍ਰਕਾਰ ਯਤਨ=ਯਤਨ ਕਰਨਾ ਅਤੇ ੮. ਪ੍ਰਾਪਤ ਕਰ ਲੈਣਾ, ਭੋਗ ਲੈਣਾ ਭਾਵ ਕਾਮ ਚੇਸ਼ਟਾ ਕਰਨੀ, ਇਹ ਅੱਠ ਪ੍ਰਕਾਰ ਦਾ ਭੋਗ ਕਿਹਾ ਜਾਂਦਾ ਹੈ।

**ਸੁਤ ਮੀਠੀ ਬਾਤੈਂ ਕਰੈਂ; ਮਨੋ ਮੋਹਿਨੀ ਮੰਤ।**
**ਸੁਨਿ ਸੁਨਿ ਆਨੰਦ ਪਾਵਹੀ; ਬਸੀ ਹੋਤ ਸਠ ਜੰਤ॥ ੯॥**

(ੳ) ਪੁੱਤਰ ਜੋ ਮਿੱਠੀਆਂ-ਮਿੱਠੀਆਂ ਗੱਲਾਂ ਕਰਦਾ ਹੈ, ਮਾਨੋ ਮੋਹਣੀ ਮੰਤ=ਮੰਤ੍ਰ ਹੀ ਬੋਲਦਾ ਹੈ।

(ਅ) ਪਿਤਾ ਆਦਿਕ ਸੁਣ-ਸੁਣ ਕੇ ਮਨ ਵਿੱਚ ਅਨੰਦ ਪਾਉਂਦੇ ਹਨ ਅਤੇ ਇਉਂ ਬਹੁਤੇ ਹੀ ਮੂਰਖ ਜੀਵ ਉਸ ਦੇ ਮੋਹ ਦੇ ਬਸਿ=ਵੱਸ ਹੋ ਜਾਂਦੇ ਹਨ।

**ਕਾਜ ਅਕਾਜ ਲਹਜੋ ਨਹੀਂ; ਗਹਜੋ ਮੋਹ ਦ੍ਰਿੜ੍ਹ ਬੰਧ।**
**ਸੁ ਗੁਰੁ ਖੋਜ ਮਗੁ ਨਾ ਚਹਜੋ; ਵਹਜੋ ਸਿੰਧੁ ਮਤਿ ਅੰਧ॥ ੧੦॥**

(ੳ) ਕਾਜ=ਕਲਿਆਣ ਹਿਤ ਸੰਗਤਿ ਕਰਨੀ ਅਤੇ ਅਕਾਜ=ਪਦਾਰਥਾਂ ਵਿੱਚ ਖਚਤ ਹੋ ਕੇ ਵਿਕਾਰੀਆਂ ਦੀ ਸੰਗਤ ਕਰਨੀ। ਇਹ ਕਾਜ-ਅਕਾਜ ਭਾਵ ਚੰਗ-ਮੰਦਾ ਜਾਣਿਆ ਹੀ ਨਹੀਂ, ਮੋਹ ਰੂਪੀ ਪੱਕੇ ਬੰਧ=ਬੰਧਨਾਂ ਵਿੱਚ ਗਹਜੋ=ਪਕੜਿਆ ਗਿਆ।

(ਅ) ਸੁ=ਉਹ ਜੀਵ ਬ੍ਰਹਮ ਨੇਸ਼ਟੀ, ਬ੍ਰਹਮ-ਸ੍ਰੋਤਰੀ ਗੁਰੂ ਲੱਭ ਕੇ ਭਾਵ ਪ੍ਰਾਪਤ ਕਰਕੇ ਉਸ ਪੂਰੇ ਗੁਰੂ ਤੋਂ ਮੁਕਤੀ ਦੇ ਮਗੁ=ਰਸਤੇ ਨੂੰ ਲੱਭਣਾ ਚਹਜੋ=ਚਾਹਿਆ ਹੀ ਨਾ। ਮਤਿ=ਬੁੱਧੀ ਦਾ ਅੰਧ=ਅੰਨਾ ਸੰਸਾਰ-ਸਮੁੰਦਰ ਦੇ ਵਿੱਚ ਡੁੱਬ ਕੇ ਵਹਜੋ=ਰੁੜ੍ਹ ਗਿਆ।

**ਸੋਰਠਾ॥**

**ਅੰਧ ਕੂਪ ਸਮ ਗ੍ਰੇਹ; ਪਚਜੋ ਨ ਜਾਨਜੋ ਮਰਮ ਸਠ।**
**ਬੰਧਜੋ ਸੁ ਪਸੁ ਵਤ ਨੇਹ; ਸੁਤ ਤ੍ਰਿਯ ਕ੍ਰੀੜਾ ਮ੍ਰਿਗ ਭਯੋ॥੧੧॥**

**(ੳ)** ਅੰਨੇ ਖੂਹ ਦੇ ਸਮ=ਬਰਾਬਰ ਦੁਖਦਾਈ ਗ੍ਰੇਹ=ਘਰ ਵਿੱਚ ਮੂਰਖ ਪਚਜੋ=ਖਚਤ ਹੋ ਗਿਆ, ਇਸ ਭੇਦ ਨੂੰ ਮੂਰਖ ਨੇ ਜਾਣਿਆ ਹੀ ਨਹੀਂ ਕਿ ਮੈਂ ਕੀ ਹਾਂ ਅਤੇ ਕਿਸ ਲਈ ਸੰਸਾਰ ਵਿੱਚ ਆਇਆ ਹਾਂ ਤੇ ਕੀ ਕਰ ਰਿਹਾ ਹਾਂ?

**(ਅ)** ਪਸ਼ੂਆਂ ਦੀ ਤਰ੍ਹਾਂ ਨੇਹ=ਮੋਹ ਵਿੱਚ ਬੰਧਜੋ=ਫਸਿਆ ਹੋਇਆ ਹਾਂ। ਵਾ-ਪਸ਼ੂਆਂ ਦੀ ਤਰ੍ਹਾਂ ਮੋਹ ਦੀ ਰੱਸੀ ਨਾਲ ਬੱਧਾ ਹੋਇਆ ਹੈ। ਪੁੱਤਰਾਂ ਅਤੇ ਇਸਤਰੀ ਨੂੰ ਕ੍ਰੀੜਾ=ਖਿਲਾਉਣ ਵਾਸਤੇ ਮ੍ਰਿਗਾਂ ਦੀ ਤਰ੍ਹਾਂ ਬਣਿਆ ਹੋਇਆ ਹਾਂ 'ਵਾ' ਪਰਿਵਾਰ ਨੂੰ ਕ੍ਰੀੜਾ=ਪ੍ਰਸੰਨ ਕਰਦਾ ਹਾਂ। ਅਥਵਾ- ਸਪੁੱਤਰਾਂ ਅਤੇ ਇਸਤ੍ਰੀ ਦੇ ਕ੍ਰੀੜਾ=ਸਨੇਹ ਵਿੱਚ ਲੱਗਾ ਹੋਇਆ ਹਿਰਨ ਦੀ ਤਰ੍ਹਾਂ ਬਣ ਕੇ ਦੌੜਿਆ ਹੀ ਫਿਰਦਾ ਹਾਂ।

**ਦੋਹਰਾ॥**

**ਦ੍ਰਬ ਦੁਖਦ ਤਿਹੁੰ ਭਾਂਤਿ; ਯਹਿ ਸੰਪਤਿ ਮਾਨਤ ਕੂਰ।**
**ਬਿਸਰਜੋ ਆਤਮ ਗਜਾਨ ਧਨੁ; ਸਭਿ ਸੁਖ ਸੰਪਤਿ ਮੂਰ॥੧੨॥**

**(ੳ)** ਸਪੁੱਤਰ, ਇਸਤ੍ਰੀ ਅਤੇ ਘਰ, ਇਨ੍ਹਾਂ ਤਿਹੁੰ=ਤਿੰਨ੍ਹਾਂ ਦੀ ਤਰ੍ਹਾਂ ਇਹ ਦ੍ਰਬ=ਧਨ ਵੀ ਦੁਖਦਾਈ ਹੈ। ਪਰ ਮਨੁੱਖ ਇਸ ਕੂਰ=ਝੂਠੀ ਸੰਪਤੀ ਨੂੰ ਆਪਣੀ ਕਰਕੇ ਮੰਨਦਾ ਹੈ।

**(ਅ)** ਆਤਮਾ ਦੇ ਗਿਆਨ ਰੂਪੀ ਸੱਚੇ ਧਨ ਨੂੰ ਬਿਸਰਜੋ=ਵਿਸਾਰ ਹੀ ਦਿੱਤਾ ਹੈ ਜੋ ਕਿ ਸਾਰੇ ਸੁੱਖਾਂ ਦੀ ਸੰਪਤਿ=ਵਿਭੂਤੀ ਭਾਵ ਸੁਖ ਸੰਪਦਾ ਦਾ ਮੁੱਢ ਸੀ।

**ਦੋਹਰਾ॥**

**ਬਹੁਤ ਉਦਮ ਪ੍ਰਾਨੀ ਕਰੈ; ਅਤਿ ਕਲੇਸਤਾ ਹੇਤ।**
**ਜੁਰੈ ਤਾਂ ਰਛਾ ਨਿਪਟ ਦੁਖ; ਜਾਇ ਤ ਪ੍ਰਾਨਿ ਸਮੇਤ॥੧੩॥**

**(ੳ)** ਪ੍ਰਾਣਧਾਰੀ ਜੀਵ ਧਨ ਇਕੱਤ੍ਰ ਕਰਨ ਲਈ ਬੜਾ ਉੱਦਮ ਕਰਦਾ ਹੈ ਅਰ ਤਿਸ ਹੇਤ=ਵਾਸਤੇ ਬੜੇ ਕਲੇਸ਼ ਵੀ ਭੋਗਦਾ ਹੈ ਵਾ- ਅਤਿਅੰਤ ਕਲੇਸ਼ਾਂ ਦਾ ਹੀ ਹੇਤ=ਕਾਰਣ ਜੋ ਧਨ ਹੈ, ਤਿਸ ਨੂੰ ਇਕੱਠਿਆਂ ਕਰਨ ਲਈ ਉੱਦਮ ਕਰਦਾ ਹੈ।

**(ਅ)** ਜੇ ਧਨ ਜੁੜ ਜਾਵੇ ਤਾਂ ਨਿਪਟ-ਅਤਿਸੈ ਕਰਕੇ ਰੱਖਿਆਂ ਕਰਨ ਵਿੱਚ ਦੁੱਖੀ ਹੁੰਦਾ ਹੈ। ਜੇਕਰ ਚਲਾ ਜਾਵੇ ਤਾਂ ਪ੍ਰਾਣ ਵੀ ਸਮੇਤ=ਨਾਲ ਹੀ ਚਲੇ ਜਾਂਦੇ ਹਨ। ਭਾਵ ਕਈ ਧਨ ਖੁੱਸਣ ਦੇ ਹੌਕੇ ਨਾਲ ਹੀ ਮਰ ਜਾਂਦੇ ਹਨ।

**ਤਾਂ ਤੇ ਇਨ ਕੋ ਸੰਗ ਤੂੰ; ਛਾਡਿ ਕੁਸਲ ਜਿਯ ਜਾਨਿ।**
**ਮਾਨੋ ਬਿਖ ਤੇ ਸਰਪ ਤੇ; ਠਗ ਤੇ ਛੁਟਜੋ ਨਿਦਾਨ॥ ੧੪॥**

(ੳ) ਤਾਂ ਤੇ ਹੇ ਸਿਖ! ਇਨ੍ਹਾਂ (ਇਸਤ੍ਰੀ, ਪੁੱਤਰ, ਧਨ ਆਦਿਕ) ਦਾ ਸਾਥ ਤੂੰ ਛੱਡ ਦੇ। ਜੇਕਰ ਜੀਅ-ਮਨਾ ਆਪਣੀ ਤੂੰ ਕੁਸਲ=ਖੈਰ ਜਾਨਦਾ ਹੈਂ।

(ਅ) ਇਨ੍ਹਾਂ ਦਾ ਸਾਥ ਛੱਡ ਕੇ ਇਉਂ ਮੰਨ ਕਿ ਮੈਂ ਸਰਪ=ਸੱਪ ਤੋਂ ਬਿਖ=ਜ਼ਹਿਰ ਤੋਂ, ਠੱਗੇ ਜਾਣ ਤੋਂ ਅਤੇ ਬੀਮਾਰੀ ਨਾਲ ਨਿਦਾਨ=ਅੰਤ ਹੋਣ ਤੋਂ ਬਚ ਗਿਆ ਹਾਂ। ਵਾ-ਜਿਵੇਂ ਕੋਈ ਸੱਪ ਦੇ ਡੰਗਣ ਤੋਂ ਉਸ ਦੀ ਜ਼ਹਿਰ ਚੜ੍ਹਨ ਤੋਂ ਬਚ ਜਾਵੇ ਅਤੇ ਠੱਗ ਦੀ ਠੱਗੀ ਤੋਂ ਬਚ ਜਾਵੇ, ਜੈਸੇ ਕਿਸੇ ਬੀਮਾਰੀ ਨਾਲ ਨਿਦਾਨ=ਅੰਤ ਹੋਵੇ, ਉਹ ਮਰਨ ਤੋਂ ਬਚ ਜਾਵੇ। ਇਹ ਸਾਰੇ ਹੀ ਜਿਵੇਂ ਇਨਾਂ ਚੀਜ਼ਾਂ ਤੋਂ ਬਚ ਜਾਣ ਤੇ ਆਪਣੀ ਸੁਖ ਮਨਾਉਂਦੇ ਹਨ। ਇਵੇਂ ਹੀ ਤੂੰ ਧਨ ਆਦਿਕ ਦੀ ਸੰਗਤ ਛੱਡ ਕੇ ਆਪਣੀ ਸੁਖ ਮਨਾ।

**ਜਗਤ ਖੇਦ ਮਹਿ ਪਰਹਿ ਜਿਨ; ਕੇਵਲ ਦੁਖਤਾ ਮਾਹਿ।**
**ਸਤਿ ਕਹੂੰ ਸਤਿ ਕਹੂੰ ਸਤਿ ਕਹੂੰ; ਸੁਖ ਸੁਪਨੇ ਹੂੰ ਨਾਹਿ॥ ੧੫॥**

(ੳ) ਹੇ ਸਿੱਖ! ਜਗਤ ਦੇ ਇਨ੍ਹਾਂ ਖੇਦਾਂ (ਦੁੱਖਾਂ) ਵਿੱਚ ਜਿਨਿ=ਮਤਾਂ ਪੈਣਾ ਕਰ। ਵਾ- ਜਗਤ ਦੇ ਜਨਮ ਮਰਨ ਦੇ ਜਾਂ ਮਾਤਾ ਦੇ ਗਰਭ ਦੇ ਦੁੱਖਾਂ ਵਿੱਚ ਜਿਨ ਪਰਹਿ=ਮਤਾਂ ਕਿਤੇ ਤੂੰ ਪੈ ਜਾਵੇਂ। ਕਿਉਂਕਿ ਇਨ੍ਹਾਂ ਖੇਦਾਂ ਵਿੱਚ ਕੇਵਲ=ਸਿਰਫ ਦੁੱਖ ਹੀ ਦੁੱਖ ਹੈ।

(ਅ) ਮਨ, ਬਾਣੀ, ਸਰੀਰ ਕਰਕੇ ਸੱਚ ਕਹਿੰਦਾ ਹਾਂ। ਸੰਸਾਰਕ ਖੇਦਾਂ ਵਿੱਚ 'ਵਾ' ਇਸਤ੍ਰੀ, ਪੁੱਤਰ, ਧਨ ਆਦਿ ਦੇ ਮੋਹ 'ਚ ਗ੍ਰਸੇ ਨੂੰ ਸੁਪਨੇ ਮਾਤ੍ਰ ਵਿਚ ਵੀ ਸੁਖ ਨਹੀਂ।

**ਜਗ ਸਮੁੰਦ੍ਰ ਆਸਕਤਿ ਜਲ; ਕਾਮਾਦਿਕ ਬਹੁ ਜੰਤੁ।**
**ਭਰਮ ਭਵਰ ਤਾਂ ਮੈਂ ਫਿਰੈਂ; ਦੁਖ ਸੁਖ ਲਹਰ ਅਨੰਤ॥ ੧੬॥**

(ੳ) ਇਹ ਜਗਤ ਮਾਨੋਂ ਸਮੁੰਦਰ ਦੀ ਨਿਆਂਈ ਹੈ। ਜਿਸ ਵਿੱਚ ਆਸਕਤਿ=ਮੋਹ ਰੂਪੀ ਵਾ- ਆਸਾਂ ਰੂਪ ਜਲ ਹੈ। ਕਾਮ ਆਦਿਕ ਵਿਕਾਰ ਇਸ ਵਿੱਚ ਰਹਿਣ ਵਾਲੇ ਬਹੁਤ ਹੀ ਜੰਤੂ ਹਨ।

(ਅ) ਭਰਮਾਂ ਰੂਪੀ ਭੰਵਰ=ਘੁੰਮਣ-ਘੇਰੀਆਂ ਹਨ ਅਤੇ ਮੋਹ ਰੂਪੀ ਜਲ ਵਿੱਚ ਦੁਖ ਸੁਖ ਰੂਪੀ ਅਨੰਤ=ਅਨੇਕਾਂ ਹੀ ਲਹਿਰਾਂ ਹਨ। ਤਾ ਮੈ=ਤਿਸ ਸੰਸਾਰ ਸਮੁੰਦਰ ਵਿੱਚ ਜੀਵ ਭਰਮਦੇ ਫਿਰਦੇ ਹਨ।

**ਚਿੰਤਾ ਬੜਵਾ ਅਗਨਿ ਜਿਹੱ; ਤ੍ਰਿਸ਼ਨਾ ਪ੍ਰਬਲ ਸਮੀਰ।**
**ਜਿਹ ਜਹਾਜ ਯਾ ਮੈਂ ਪਰਜੋ; ਤਿਹਿ ਕਿਮਿ ਧੀਰ ਸਰੀਰ॥੭॥**

(ੳ) ਜਿਹ=ਜਿਸ ਸਮੁੰਦਰ ਵਿੱਚ ਚਿੰਤਾ ਰੂਪੀ ਬੜਵਾ ਅਗਨੀ ਭਾਵ ਸਮੁੰਦਰ

ਵਿਚਲੀ ਅੱਗ ਹੈ। ਤ੍ਰਿਸ਼ਨਾ ਰੂਪੀ ਪ੍ਰਬਲ=ਬੜੇ ਹੀ ਬਲ ਵਾਲੀ ਤੇਜ਼ ਸਮੀਰ=ਹਵਾ ਵਗਦੀ ਪਈ ਹੈ।

**(ਅ)** ਜਿਸ ਜੀਵ ਦਾ ਚਿੱਤ ਰੂਪੀ 'ਵਾ' ਬੁੱਧੀ ਰੂਪੀ ਵਾ- ਸੁੱਧ ਵਿਰਤੀ ਰੂਪ ਜਹਾਜ਼ ਇਸ ਸਮੁੰਦਰ ਵਿੱਚ ਪਰਜੋ=ਪਿਆ ਹੋਇਆ ਹੈ, ਤਿਸ ਦੇ ਸੂਖਮ ਸਰੀਰ ਵਾ- ਮਨ ਨੂੰ ਕਿਮ=ਕਿਵੇਂ ਧੀਰਜ ਹੋ ਸਕਦੀ ਹੈ? ਭਾਵ ਨਹੀਂ ਹੋ ਸਕਦੀ।

**ਅਪਨੋ ਚਿਤ ਦੁਰਾਸ ਭਯੋ; ਪਰ ਅਵਗੁਨ ਦਰਸੰਤ।**
**ਦ੍ਰਿਸ੍ਰ ਦੋਖ ਤੇ ਪ੍ਰਗਟ ਜਜੋਂ; ਬਿਬ ਸਸਿ ਗਗਨ ਲਹੰਤ॥੮॥**

**(ੳ)** ਜਿਸ ਦਾ ਆਪਣਾ ਚਿੱਤ ਦੁਰ=ਖੋਟੀ ਆਸ=ਆਸਾ ਵਾਲਾ ਹੋਇਆ ਹੈ,ਵਾ- ਦੁਰ=ਕਠਨ ਦੁੱਖਾਂ ਦੀ ਆਸ=ਚੱਕੀ 'ਚ ਪੀਸ ਰਿਹਾ ਹੈ। ਉਹ ਪਰਾਇਆਂ ਦੇ ਭਾਵ ਦੂਸਰਿਆਂ ਦੇ ਔਗੁਣਾਂ ਨੂੰ ਦਸਰੰਤ=ਦੇਖਦਾ ਹੈ, 'ਵਾ' ਪਰਾਏ ਦੇ ਗੁਣ ਵੀ ਉਸ ਨੂੰ ਔਗੁਣ ਹੀ ਦਿਸਦੇ ਹਨ।

**(ਅ)** ਜਿਵੇਂ ਕਿ ਦ੍ਰਿਸ਼ਟੀ-ਨਜ਼ਰ ਦੇ ਦੋਸ਼ ਕਰਕੇ ਪ੍ਰਗਟ ਹੀ ਗਗਨ=ਅਕਾਸ਼ ਵਿੱਚ ਦੋ ਸਸਿ=ਚੰਦ੍ਰਮਾਂ ਨਜ਼ਰ ਆਉਂਦੇ ਹਨ।

**ਨੋਟ** :- ''ਪਰ ਅਵਗੁਨ ਦਰਸੰਤ'' ਦਾ ਅੰਨਵੈ ''ਪਰਗੁਨ ਅਵਗੁਨ ਦਰਸੰਤ'' ਕਰਕੇ ਦੂਸਰਾ ਅਰਥ ਲਿਖਿਆ ਹੈ।

**ਤਾਂ ਤੇ ਤਨ ਅਭਿਮਾਨ ਤਜਿ; ਅਜਰ ਫਾਸਿ ਬਰ ਆਹਿ।**
**ਗਜਾਨ ਲੋਪ ਸੰਸਾਰ ਕਰਿ; ਕਬਹੂੰ ਨ ਗਹੀਏ ਤਾਹਿ॥ ੧੯॥**

**(ੳ)** ਤਾਂ ਤੇ=ਇਸ ਲਈ ਹੇ ਜੀਵ! ਦੇਹ=ਹੰਗਤਾ ਭਾਵ ਸਰੀਰ ਦਾ ਅਭਿਮਾਨ ਤਜਿ=ਛੱਡ ਦੇ। ਜੋ ਕਿ ਹੰਕਾਰ ਦੀ ਫਾਹੀ ਅਜਰ=ਜਲਨ ਤੋਂ ਭਾਵ ਸੜਨ ਤੋਂ ਰਹਿਤ ਹੈ ਅਤੇ ਬੜੇ ਬਰ=ਬਲ ਵਾਲੀ ਫਾਸਿ=ਫਾਹੀ ਆਹਿ=ਹੈ।

**(ਅ)** ਇਹ ਤਨ ਦੀ ਹੰਗਤਾ ਸੰਸਾਰ ਨੂੰ ਸੱਚ ਦਿਖਾ ਕੇ ਸਰੂਪ ਦੇ ਗਿਆਨ ਨੂੰ ਹਿਰਦੇ ਤੋਂ ਲੋਪ=ਅਲੋਪ ਕਰ ਦਿੰਦੀ ਹੈ। ਇਸ ਲਈ ਤਨਹੰਤਾ ਨੂੰ ਕਦੀ ਵੀ ਨਾ ਗਹੀਏ=ਫੜੀਏ ਭਾਵ ਧਾਰਨ ਨਾ ਕਰੀਏ। 'ਵਾ'=ਸੰਸਾਰ ਵਿੱਚ ਇਸ ਤਨਹੰਤਾ ਨੂੰ ਗਿਆਨ ਦੁਆਰਾ ਅਲੋਪ ਕਰੀਏ, ਇਹੀ ਗੱਲ ਬਰ=ਸ੍ਰੇਸ਼ਟ ਹੈ।

**ਸੁਖ ਬ੍ਰਹਮਾ ਇੰਦ੍ਰਾਦਿ ਕੇ; ਸੁਆਨ ਵਿਸਟ ਵਤ ਤਜਾਗ।**
**ਨਾਮ ਮਾਤ੍ਰ ਸੁਖ ਅਵਨਿ ਕੇ; ਭੂਲਿ ਨ ਏ ਅਨੁਰਾਗ॥ ੨੦॥**

**(ੳ)** ਬ੍ਰਹਮਾ ਤੋਂ ਲੈ ਕੇ ਇੰਦਰ-ਪੁਰੀਆਂ ਆਦਿਕ ਦੇ ਜਿੰਨੇ ਵੀ ਸੁਖ ਹਨ, ਸੁਆਨ=ਕੁੱਤੇ ਦੀ ਵਿਸ਼ਟਾ ਦੀ ਤਰ੍ਹਾਂ ਜਾਣ ਕੇ ਤਿਆਗ ਦੇ ਭਾਵ ਇਨਾਂ ਸਮੂਹ ਸੁਖਾਂ ਨੂੰ ਐਵੇਂ ਫੋਕਟ ਅਤੇ ਬੇਅਰਥ ਜਾਣ ਕੇ ਛੱਡ ਦੇ।

(ਅ) ਇਹ ਅਵਨਿ=ਧਰਤੀ ਦੇ ਸੁਖ ਵੀ ਕੇਵਲ ਨਾਮ-ਮਾਤ੍ਰ ਭਾਵ ਤੁੱਛ ਜਾਣ ਕੇ ਕਦੇ ਭੁੱਲ ਕੇ ਵੀ ਇਨ੍ਹਾਂ ਨਾਲ ਅਨੁਰਾਗੁ=ਪ੍ਰੀਤੀ ਨਾ ਕਰ।

**ਪ੍ਰਸ਼ਨ:** ਜੇਕਰ ਵਿਸ਼ਿਆਂ ਵਿਚ ਸੁਖ ਨਹੀਂ ਹੈ, ਤਾਂ ਫੇਰ ਇਨ੍ਹਾਂ ਵਿਸ਼ਿਆਂ ਵਿਚ ਮਨੁੱਖਾਂ ਦੀ ਪ੍ਰਵਿਰਤੀ ਕਿਉਂ ਹੁੰਦੀ ਹੈ?

**ਉੱਤਰ:** ਇਹ ਸ਼ੰਕਾ ਦੀਰਘ ਵਿਚਾਰ ਤੋਂ ਬਿਨਾਂ ਹੋਣ ਕਰਕੇ ਹੁੰਦੀ ਹੈ ਅਤੇ ਪ੍ਰਵਿਰਤੀ ਦੇ ਨਾਲ ਸੁਖ ਨਹੀਂ ਬਲਕਿ ਕਲੇਸ਼ ਹੀ ਹੁੰਦਾ ਹੈ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ਅੱਗੇ ਤਿੰਨ ਦੋਹਰਿਆਂ ਵਿਚ ਦ੍ਰਿਸ਼ਟਾਂਤ ਕਥਨ ਕਰਦੇ ਹਨ।

**ਧਾਯੋ ਚਾਤ੍ਰਿਕ ਧੂਮ ਲਹਿ; ਸ੍ਵਾਂਤਿ ਬੂੰਦ ਕੋ ਮਾਨਿ।**
**ਮੂਰਖ ਪਰਜੋ ਬਿਚਾਰ ਬਿਨੁ; ਭਈ ਦ੍ਰਿਗਨ ਕੀ ਹਾਨਿ॥ ੨੧॥**

(ੳ) ਜਿਵੇਂ ਚਾਤ੍ਰਿਕ=ਬਾਬੀਹਾ ਧੂੰਏ ਨੂੰ ਲਹਿ=ਦੇਖ ਕੇ, ਉਨ੍ਹਾਂ ਧੂਮ=ਧੂੰਏਂ ਦੇ ਬੱਦਲਾਂ ਵਿੱਚ ਭੁਲੇਖੇ ਨਾਲ ਸ੍ਵਾਂਤੀ ਬੂੰਦ ਮਾਨਿ=ਮੰਨ ਕੇ ਦੌੜਦਾ ਹੈ ਅਰਥਾਤ ਉੱਡਦਾ ਹੈ।

(ਅ) ਵਿਚਾਰ ਤੋਂ ਬਿਨਾਂ ਮੂਰਖ ਬਾਬੀਹਾ ਧੂੰਏ ਵਿੱਚ ਪੈ ਜਾਂਦਾ ਹੈ, ਅੱਖਾਂ ਵਿੱਚ ਧੂੰਆਂ ਪੈਣ ਤੋਂ ਅੱਖਾਂ ਦੀ ਹਾਨਿ=ਹਾਨੀ ਹੋ ਜਾਂਦੀ ਹੈ ਭਾਵ ਅੰਨ੍ਹਾ ਹੋ ਜਾਂਦਾ ਹੈ।

**ਭਾਵੀ ਅਰਥ**—ਇਵੇਂ ਹੀ ਜੀਵ ਰੂਪੀ ਬਾਬੀਹਾ ਬਿਧਿ-ਨਿਖੇਧ ਕਰਮਾਂ ਰੂਪੀ ਖੰਭਾਂ ਨਾਲ ਉੱਡ ਕੇ ਬ੍ਰਹਮਾਨੰਦ ਰੂਪੀ ਸ੍ਵਾਂਤੀ ਬੂੰਦ ਨੂੰ ਪਦਾਰਥਾਂ ਅਤੇ ਵਿਸ਼ਿਆਂ ਵਿੱਚ ਮੰਨ ਕੇ ਪਦਾਰਥਾਂ ਰੂਪੀ ਧੂੰਏਂ ਵਿੱਚ ਖਚਤ ਹੋਣ ਰੂਪੀ ਪ੍ਰਵੇਸ਼ ਕਰ ਗਿਆ। ਜਿਸ ਕਰਕੇ ਮਨ-ਬੁੱਧੀ ਨੇਤ੍ਰਾਂ ਵਿਚੋਂ ਸ਼ੁਭ ਵਿਚਾਰ ਰੂਪੀ ਨਿਗ੍ਹਾ ਦੀ ਹਾਨੀ ਹੋ ਗਈ।

**ਨਾਰਿ ਪਰਾਈ ਸ੍ਵਪਨ ਮੈਂ; ਭੁਗਤੀ ਅਤਿ ਸੁਖ ਪਾਇ।**
**ਧਰਮ ਗਯੋ ਕੰਦ੍ਰਪ ਗਯੋ; ਅਸੁਚਿ ਭਯੋ ਰੁਖ ਸਿਯਾਇ॥ ੨੨॥**

(ੳ) ਸੁਪਨੇ ਦੇ ਵਿੱਚ ਪਰਾਈ ਨਾਰਿ=ਇਸਤ੍ਰੀ ਨੂੰ ਭੁਗਤੀ=ਭੋਗ ਕੇ ਅਤਿਅੰਤ ਸੁਖ ਪਾਇਆ।

(ਅ) ਜਾਗ੍ਰਤ ਅਵਸਥਾ ਚ ਜੋ ਧਰਮ ਸੀ ਕਿ ਪਰਨਾਰੀ ਸਾਥ ਸਪਰਸ਼ ਨਹੀਂ ਕਰਨਾ, ਸੋ ਧਰਮ ਵੀ ਚਲਾ ਗਿਆ, ਕੰਦ੍ਰਪ=ਕਾਮ ਅਰਥਾਤ ਬੀਰਜ ਵੀ ਨਿਕਲ ਗਿਆ, ਸਰੀਰ ਵੀ ਅਸੁਚਿ=ਅਪਵਿਤ੍ਰ ਹੋ ਗਿਆ, ਰੁਖ=ਚਿਹਰਾ ਵੀ ਸਿਯਾਇ=ਕਾਲਾ ਹੋ ਗਿਆ, ਕਿਉਂਕਿ ਬੀਰਜ ਨਿਕਲਣ ਤੋਂ ਮੂੰਹ ਦੀ ਕ੍ਰਾਂਤੀ ਨਾਸ ਹੋ ਜਾਂਦੀ ਹੈ।

**ਚੋਗ ਦੇਖਿ ਜਿਯੋਂ ਪਰਤਿ ਖਗ; ਆਪ ਬੰਧਾਵਤਿ ਜਾਰਿ।**
**ਐਸੇ ਸੁਖ ਸਿਉਂ ਜਾਨਿ ਜਗ; ਬਸਿ ਭਏ ਹੀਨ ਬਿਚਾਰ॥ ੨੩॥**

(ੳ) ਸ਼ਿਕਾਰੀ ਦੇ ਖਿਲਾਰੇ ਹੋਏ ਚੋਗੇ ਨੂੰ ਦੇਖ ਕੇ ਖਗੁ=ਪੰਛੀ ਉਹ ਚੋਗਾ ਚੁਗਣ

ਲੱਗ ਪਰਤਿ=ਪੈਂਦੇ ਹਨ ਅਤੇ ਆਪਣੇ-ਆਪ ਨੂੰ ਆਪੇ ਹੀ ਜਾਰਿ=ਜਾਲ ਵਿੱਚ ਬੰਧਾਵਤਿ=ਫਸਾ ਲੈਂਦੇ ਹਨ।

**ਭਾਵੀ ਅਰਥ**- ਇਸੀ ਤਰ੍ਹਾਂ ਜੀਵ ਰੂਪ ਪੰਛੀ ਵਿਸ਼ੇ ਰਸ 'ਵ' ਸੰਸਾਰਿਕ ਸੁਖਾਂ ਰੂਪੀ ਚੋਗੇ ਨੂੰ ਪਰਤਿ=ਪ੍ਰਵਿਰਤ ਹੋਣ ਰੂਪ ਚੁਗਣ ਲੱਗ ਪੈਂਦੇ ਹਨ ਅਤੇ ਆਪਣੇ ਆਪ ਨੂੰ ਮੋਹ ਰੂਪ ਜਾਲ ਵਿੱਚ ਫਸ ਲੈਂਦੇ ਹਨ।

**(ਅ)** ਐਸੇ ਹੀ ਵਿਚਾਰ ਤੋਂ ਹੀਣੇ ਪੁਰਸ਼ ਸਿਉਂ=ਸਿਉਂਕ ਵਰਗੇ ਵਿਸ਼ੇ ਸੁਖਾਂ ਨੂੰ ਰੱਖਕ ਜਾਨਿ=ਜਾਣ ਕੇ ਜਗਤ ਵਿੱਚ ਇਹਨਾਂ ਦੇ ਬਸਿ=ਅਧੀਨ ਹੋ ਗਏ ਹਨ।

**ਸ੍ਵਾਨ ਸ੍ਵ ਤ੍ਰਿਯ ਕੋ ਸੰਗ ਕਰਿ; ਰਹਤ ਘਰੀ ਉਰਝਾਇ।**
**ਜਗ ਪ੍ਰਾਣੀ ਤਾ ਕੋ ਹਸੈ; ਅਪੁਨੋ ਜਨਮੁ ਬਿਹਾਇ॥ ੨੪॥**

**(ੳ)** ਸ੍ਵਾਨ=ਕੁੱਤਾ ਜਦੋਂ ਸ੍ਵ=ਆਪਣੀ ਤਿਯ=ਕੁੱਤੀ ਨਾਲ ਸੰਗ=ਸੰਬੰਧ ਕਰਦਾ ਹੈ ਤਾਂ ਘਰੀ-ਘੜੀ ਕੁ ਸਮਾਂ ਉਰਝਾਇ=ਉਲਝਿਆ ਰਹਿੰਦਾ ਹੈ ਅਥਵਾ- ਲੱਗਾ ਹੀ ਰਹਿੰਦਾ ਹੈ।

**(ਅ)** ਸੰਸਾਰੀ ਲੋਕ ਤਿਸਨੂੰ ਦੇਖ ਕੇ ਹੱਸਦੇ ਹਨ, ਪਰ ਅਪਣਾ ਜਨਮ ਇਸ ਤਰ੍ਹਾਂ ਦੇ ਵਿਸ਼ੇ ਵਿਕਾਰਾਂ ਵਿੱਚ ਹੀ ਬਿਹਾਇ=ਬਤੀਤ ਕਰ ਦਿੰਦੇ ਹਨ, ਸਮਝਦੇ ਹੀ ਨਹੀਂ।

**ਅਨਾਥ ਬਿਸਾਰੈ ਬਿਖੈ ਰਸ; ਸੰਤਨ ਜਾਨਿ ਮਲੀਨ।**
**ਤਾਂ ਵਿਸਟਾ ਸੋਂ ਰਤਿ ਕਰੈਂ; ਕਾਮੀ ਕਾਮ ਅਧੀਨ॥ ੨੫॥**

**(ੳ)** ਅਨਾਥ ਜੀ ਕਥਨ ਕਰਦੇ ਹਨ ਕਿ ਸੰਤ ਜਨ ਬਿਖੈ ਰਸ=ਵਿਸ਼ੇ ਰਸਾਂ ਨੂੰ ਮਲੀਨ ਜਾਣ ਕੇ ਤਿਆਗ ਦਿੰਦੇ ਹਨ

**(ਅ)** ਪਰ ਜੋ ਕਾਮੀ ਪੁਰਖ ਕਾਮ ਦੇ ਅਧੀਨ ਹਨ, ਉਹ ਉਨ੍ਹਾਂ ਵਿਸਟਾ ਰੂਪ ਵਿਸ਼ਿਆਂ ਦੇ ਸੋਂ=ਨਾਲ ਰਤਿ=ਪ੍ਰੀਤੀ ਕਰਦੇ ਹਨ। **ਵਾ ਪਾਠਾਂਤ੍ਰ-ਕਾਮੀ ਕਾਕ ਅਧੀਨ॥** ਜਿਵੇਂ ਕਾਂ ਗੰਦਗੀ ਵਿਸਟਾ ਆਦਿਕ ਵਿੱਚ ਹੀ ਪ੍ਰੀਤੀ ਕਰਦਾ ਹੈ, ਇਵੇਂ ਕਾਮੀ ਪੁਰਸ਼ ਮਲੀਨ ਵਿਸ਼ੇ ਰਸਾਂ ਨਾਲ ਪ੍ਰੀਤੀ ਕਰਦੇ ਹਨ। ਕਿਉਂਕਿ ਉਹ ਕਾਂ ਵਿਸਟਾ 'ਚ ਚੁੰਜ ਮਾਰਨ ਵਾਲੀ ਆਦਤ ਦੇ ਅਧੀਨ ਹੁੰਦੇ ਹਨ।

**ਜਗ ਅਡੰਬਰ ਸੋਂ ਜਬ ਜਹਾਂ; ਉਪਜੈ ਨਿਜ ਨਿਰਵੇਦ।**
**ਪਾਕ ਕਾਂਚਰੀ ਸਰਪ ਜਯੋਂ; ਛੁਟੈ ਸਹਜਿ ਜਗ ਖੇਦ॥ ੨੬॥**

**(ੳ)** ਜਹਾਂ=ਜਿੱਥੋਂ ਤੱਕ ਜਗਤ ਅਡੰਬਰ=ਪਾਖੰਡ ਰੂਪ ਹੈ, ਜਬ=ਜਦੋਂ ਉਥੋਂ ਤੱਕ ਪਾਖੰਡ ਨੂੰ ਵੇਖ ਕੇ ਜਗਿਆਸੂ ਦੇ ਨਿਜ=ਆਪਣੇ ਮਨ 'ਚ ਨਿਰਵੇਦ=ਵੈਰਾਗ ਪੈਦਾ ਹੋ ਜਾਂਦਾ ਹੈ।

(ਅ) ਤਾਂ ਉਹ ਜਗਿਆਸੂ ਜਗਤ ਦੇ ਜੰਮਣ ਮਰਨ ਦੇ ਖੇਦ=ਦੁੱਖ ਤੋਂ ਸਹਜੇ ਹੀ ਇਵੇਂ ਛੁੱਟ ਜਾਂਦਾ ਹੈ, ਜਿਵੇਂ ਸੱਪ ਪਾਕ=ਪੱਕੀ ਕਾਂਚਰੀ=ਕੁੰਜ ਦੁੱਖ ਤੋਂ ਬਿਨਾਂ ਹੀ ਤਿਆਗ ਦਿੰਦਾ ਹੈ।

**ਬਿਖੈ ਬਾਸਨਾ ਤਜਾਗ ਕਰਿ; ਸ੍ਰਵਣ ਗਿਆਨ ਮੈ ਗ੍ਰੰਥਿ।**
**ਸੋ ਤਬ ਲਗਿ ਜਬ ਲਗਿ ਭਲੇ; ਸਮਝੈ ਪੰਥ ਅਪੰਥ॥ ੨੭॥**

(ੳ) ਹੇ ਜੀਵ! ਵਿਸ਼ੇ ਵਾਸ਼ਨਾਂ ਨੂੰ ਤਿਆਗ ਕੇ ਗ੍ਰੰਥਾਂ ਵਿੱਚ ਲਿਖੇ ਹੋਏ ਗਿਆਨ ਨੂੰ ਵਾ- ਗਿਆਨ ਮੈ=ਸਰੂਪ ਗ੍ਰੰਥਾਂ ਨੂੰ ਸ੍ਰਵਣ=ਸੁਣਨਾ ਕਰ

(ਅ) ਤਦ ਤਕ ਗ੍ਰੰਥਾਂ ਦੇ ਗਿਆਨ ਨੂੰ ਪੜ੍ਹਦਾ-ਸੁਣਦਾ ਰਹਿ ਜਿੰਨਾ ਚਿਰ ਪੰਥ-ਅਪੰਥ=ਚੰਗੇ-ਮਾੜੇ ਰਸਤੇ ਭਲੀ ਪ੍ਰਕਾਰ ਸਮਝ ਨਹੀਂ ਲੈਂਦਾ।

**ਪਾਪ ਛੀਨ ਤਪ ਦਾਨ ਬਲਿ; ਹ੍ਰਿਦੈ ਸਾਂਤਿ ਗਤਿ ਰਾਗ।**
**ਸੋ ਅਧਿਕਾਰੀ ਗਿਆਨ ਕੋ; ਭਯੋ ਮਮੁਖ ਬਡਭਾਗ॥ ੨੮॥**

(ੳ) ਜਿਸ ਮਨੁੱਖ ਦੇ ਤਪ ਅਤੇ ਦਾਨ ਦੇ ਬਲ ਕਰਕੇ ਪਾਪ ਛੀਨ=ਨਾਸ ਹੋ ਗਏ ਹਨ ਅਤੇ ਰਾਗ ਦ੍ਵੈਖ ਗਤਿ=ਨਾਸ ਹੋ ਕੇ ਹਿਰਦੇ ਵਿੱਚ ਸ਼ਾਂਤੀ ਪ੍ਰਾਪਤ ਹੋ ਗਈ ਹੈ,

(ਅ) ਸੋ=ਉਹ ਮਮੁਖ=ਜਗਿਆਸੂ ਬਹੁਤ ਹੀ ਚੰਗੇ ਭਾਗਾਂ ਵਾਲਾ ਹੋ ਕੇ ਗਿਆਨ ਦਾ ਅਧਿਕਾਰੀ ਹੋਇਆ ਹੈ।

**ਤਤ੍ਵਮਸਿ ਅਹੰਬ੍ਰਹਮਾਸਮਿ; ਇਤਿਯਾਦਿਕ ਮਹਾਵਾਕ।**
**ਗੁਰਿ ਮੁਖਿ ਸ੍ਰਵਣ ਕਰੈ ਭਲੇ; ਸਾਰ ਅਸਾਰਹਿ ਤਾਕ॥ ੨੯॥**

(ੳ) ਤਤ੍ਵਮਸੀ, ਅਹੰ ਬ੍ਰਹਮ ਅਸਮੀ ਇਤਿਆਦਿਕ ਜਿਹੜੇ ਮਹਾਂਵਾਕ ਹਨ,

(ਅ) ਗੁਰਾਂ ਦੇ ਮੁਖ ਦੁਆਰਾ ਭਲੀ ਪ੍ਰਕਾਰ ਜੋ ਪੁਰਖ ਸ੍ਰਵਣ ਕਰੇ, ਉਹ ਪੁਰਸ਼ ਸਾਰ-ਅਸਾਰ ਨੂੰ ਤੱਕ ਲੈਂਦਾ ਹੈ ਅਰਥਾਤ ਭਲੇ-ਬੁਰੇ ਦੀ ਸਮਝ ਵਾਲਾ ਹੋ ਜਾਂਦਾ ਹੈ। 'ਵਾ'- ਸਾਰ=ਸੱਤ, ਚਿਤ, ਅਨੰਦ ਸਰੂਪ ਬ੍ਰਹਮ ਹੈ ਅਸਾਰ=ਅਸੱਤ, ਜੜ੍ਹ, ਦੁੱਖ ਰੂਪ ਮਾਯਾ ਹੈ ਅਥਵਾ ਜੀਵ-ਈਸ਼ ਦੀ ਲਖਣਾ ਬਿਰਤੀ ਦੁਆਰਾ ਏਕਤਾ ਕਰਨ ਰੂਪੀ ਸਾਰ ਵਸਤੂ ਨੂੰ ਅਤੇ ਅਸਾਰਹਿ=ਅਸੱਤ, ਦੁੱਖ, ਜੜ੍ਹ ਰੂਪ ਮਾਇਆ, ਅਵਿੱਦਿਆ ਦੀ ਅੰਸ ਰੂਪ ਅਸਾਰ ਵਸਤੂ ਦੇ ਫਰਕ ਨੂੰ ਤੱਕ ਲੈਂਦਾ ਹੈ ਭਾਵ ਜਾਣ ਲੈਂਦਾ ਹੈ।

**ਜਗ ਪ੍ਰਾਨੀ ਬਿਖੇ ਪਚਿਤ; ਤਜੈ ਦੂਰ ਤਿਨਿ ਸੰਗ।**
**ਬੈਠਿ ਇਕੰਤ ਸੁਤੰਤ੍ਰ ਹ੍ਵੈ; ਕਰੈ ਮਨਨ ਸਰਬੰਗ॥ ੩੦॥**

(ੳ) ਜਗਤ ਦੇ ਜੀਵਾਂ ਦੇ ਚਿਤ ਬਿਖੇ=ਵਿਸ਼ੇ ਵਿਕਾਰਾਂ ਵਿੱਚ ਪਚਿਤ=ਪਚਦੇ ਅਥਵਾ ਸੜਦੇ ਹਨ, (ਪਾਤੰਤ੍ਰ = ਬਿਖੇਪ ਚਿਤ) ਵਾ- ਜਗਤ ਦੇ ਜੀਵਾਂ ਦੇ ਚਿਤ ਬਿਖੇ

੫=ਚੰਚਲ ਹਨ। ਜਗਿਆਸੂ ਦੂਰੋਂ ਹੀ ਤਿਨ੍ਹਾਂ ਦਾ ਸਾਥ ਛੱਡ ਦੇਵੇ।

(ਅ) ਸੁਤੰਤਰ ਹੋ ਕੇ ਇਕੰਤ=ਇਕਾਂਤ ਵਿੱਚ ਬੈਠ ਕੇ ਗੁਰਾਂ ਦੇ ਮਹਾਂਵਾਕਾਂ ਨੂੰ (ਸਰਬ+ਅੰਗ) ਸਾਰੇ ਅੰਗਾਂ ਵਾ- ਸਾਰੇ ਪੱਖਾਂ ਕਰਕੇ ਮੰਨਣਾ ਕਰੇ।

**ਨਿਤਪ੍ਰਤਿ ਕਰਤਿ ਬਿਚਾਰ ਕੋ; ਸਥਿਰਤਾ ਪਾਵੈ ਚਿਤਿ।**
**ਬੋਧ ਉਦੈ ਛਿਨੁ ਛਿਨੁ ਕਰੈ; ਜਾਨਿਯੋ ਨਿਤਿ ਅਨਿਤਿ॥ ੩੧॥**

(ੳ) ਨਿਤਪ੍ਰਤਿ ਗੁਰ-ਉਪਦੇਸ਼ ਦੀ ਵਿਚਾਰ ਕਰਕੇ ਚਿੱਤ ਦੀ ਇਸਥਿਤੀ ਪ੍ਰਾਪਤ ਕਰੇ ਅਰਥਾਤ ਚਿੱਤ ਨੂੰ ਟਿਕਾਵੇ।

(ਅ) ਉਹ ਟਿਕਿਆ ਹੋਇਆ ਚਿੱਤ ਛਿਨ-ਛਿਨ ਕਾਲ ਵਿੱਚ ਬੋਧ=ਗਿਆਨ ਨੂੰ ਉਦੈ=ਪੈਦਾ 'ਵ' ਪ੍ਰਗਟ ਕਰੇਗਾ। ਇਉਂ ਜਾਣ ਲਵੇਗਾ ਕਿ ਨਿੱਤ ਰਹਿਣੇ ਵਾਲਾ ਬ੍ਰਹਮ ਹੈ ਅਤੇ ਅਨਿੱਤ=ਨਿੱਤ ਨਾ ਰਹਿਣ ਵਾਲਾ ਸੰਸਾਰ ਹੈ।

**ਸੁਧ ਸਰੂਪ ਪ੍ਰਕਾਸ਼ ਮੈ; ਕੁਛ ਪ੍ਰਵੇਸਤਾ ਹੋਇ।**
**ਸਾਧਨ ਪਾਈ ਪ੍ਰੌਢਤਾ; ਨਿਧਿਯਾਸਨ ਕਹਿ ਸੋਇ॥ ੩੨॥**

(ੳ) ਸੁਧ ਸਰੂਪ ਬ੍ਰਹਮ ਦੇ ਪ੍ਰਕਾਸ਼ ਵਿੱਚ ਜਦ ਚਿੱਤ ਦੀ ਬਿਰਤੀ ਦੀ ਕੁਝ ਕੁ ਪ੍ਰਵੇਸ਼ਤਾ = ਇਸਥਿਤੀ ਹੋ ਜਾਵੇ 'ਵਾ' ਹਿਰਦੇ ਵਿੱਚ ਸ਼ੁਧ ਬ੍ਰਹਮ ਦੇ ਪ੍ਰਕਾਸ਼ ਦੀ ਝਲਕ ਦੀ ਪ੍ਰਵੇਸ਼ਤਾ ਕੁਝ-ਕੁਝ ਪ੍ਰਗਟ ਹੋ ਜਾਵੇ।

(ਅ) ਤਦੋਂ ਕੀਤੇ ਹੋਏ ਸਾਧਨਾ ਦੀ ਪੌਢਤਾ=ਪਰਪੱਕਤਾ ਪਾਈ-ਪਾਈਦੀ ਹੈ। ਇਸ ਨੂੰ ਸੋਇ=ਸੁਤੇ ਹੀ ਨਿਧਿਆਸਣ ਕਿਹਾ ਜਾਂਦਾ ਹੈ।

**ਕਾਮਾਦਿਕ ਸਮਤਾ ਉਦੈ; ਭਏ ਸੁ ਯਹ ਪ੍ਰਕਾਰ।**
**ਨਿਸ ਆਗਮ ਪ੍ਰਾਣੀ ਸਬੈ; ਹੋਤ ਅਲਪ ਸੰਚਾਰ॥ ੩੩॥**

(ੳ) ਮਨ ਵਿੱਚ ਸਮਤਾ ਬਿਰਤੀ ਬ੍ਰਹਮਾਕਾਰ ਵਿਰਤੀ ਉਦੈ ਹੋਣ ਤੋਂ ਕਾਮ ਆਦਿਕ ਸਾਰੇ ਵਿਕਾਰ ਯਹ ਪ੍ਰਕਾਰ=ਇਸ ਪ੍ਰਕਾਰ ਹਿਰਦੇ 'ਚ ਇਕ ਥਾਂ 'ਤੇ ਇਕੱਠੇ ਹੋ ਜਾਂਦੇ ਭਾਵ ਵੱਸ ਵਿੱਚ ਆ ਜਾਂਦੇ ਹਨ,

(ਅ) ਜਿਵੇਂ ਨਿਸ=ਰਾਤ ਦੇ ਆਗਮ=ਆਉਣ ਤੋਂ, ਭਾਵ ਰਾਤ ਪੈਣ ਤੋਂ ਸਾਰੇ ਪ੍ਰਾਣੀ ਕੰਮਾਂ-ਕਾਰਾਂ ਨੂੰ ਛੱਡ ਕੇ ਅਲਪ=ਘਰ ਰੂਪੀ ਥੋੜ੍ਹੇ ਜਿਹੀ ਥਾਂ ਵਿੱਚ ਸੰਚਾਰ=ਇਕੱਠੇ ਹੋ ਜਾਂਦੇ ਹਨ।

**ਸਨੈ ਸਨੈ ਸਖਿਆਤਤਾ; ਉਦੈ ਭਈ ਜਬ ਜਾਹਿ।**
**ਹੈਂ ਨਾਹੀ ਸੁਭ ਅਸੁਭ; ਸੁਖ ਦੁਖ ਨਹੀਂ ਦਰਸਾਹਿ॥ ੩੪॥**

(ੳ) ਸ੍ਰਵਣ, ਮੰਨਣ, ਨਿਧਿਆਸਣ ਕਰਦਿਆਂ ਹੋਇਆਂ ਜਬ=ਜਦੋਂ ਹੌਲੀ-ਹੌਲੀ

ਸੁਧ ਸਰੂਪ ਦੀ ਸਖਿਆਤਤਾ=ਪ੍ਰਗਟਤਾ ਆ ਕੇ ਪ੍ਰਗਟ ਹੋ ਜਾਹਿ=ਜਾਂਦੀ ਹੈ

(ਅ) ਤਦ ਪ੍ਰਤੀਤ ਹੁੰਦਾ ਹੈ ਕਿ ਸੁਭ=ਚੰਗਾ ਅਸੁਭ=ਬੁਰਾ ਕੁਝ ਹੈ ਹੀ ਨਹੀਂ ਅਤੇ ਨਾ ਹੀ ਕੋਈ ਦੁੱਖ ਸੁਖ ਦਿਸਦਾ ਹੈ।

**ਚਲੀ ਪੂਤਰੀ ਲੌਨ ਕੀ; ਥਾਹਿ ਸਿੰਧੁ ਕੀ ਲੈਨਿ।**
**ਅਨਾਥ ਆਪ ਆਪੇ ਭਈ; ਪਲਟਿ ਕਹੈ ਕੋ ਬੈਨਿ॥ ੩੫॥**

(ੳ) ਲੂਣ ਦੀ ਪੂਤਰੀ=ਡਲੀ ਸਮੁੰਦਰ ਦਾ ਥਾਹਿ=ਅੰਤ ਲੈਣ ਭਾਵ ਡੂੰਘਿਆਈ ਦੇਖਣ ਵਾਸਤੇ ਚਲੀ ਗਈ।

(ਅ) ਅਨਾਥ ਜੀ ਕਹਿੰਦੇ ਹਨ ਕਿ ਆਪ=ਪਾਣੀ ਸਾਥ ਮਿਲ ਕੇ ਉਹ ਲੂਣ ਦੀ ਡਲੀ ਆਪੇ=ਪਾਣੀ ਦਾ ਸਰੂਪ ਹੀ ਹੋ ਗਈ। ਹੁਣ ਪਲਟਿ=ਮੁੜ ਕੇ ਕੋ=ਕੌਣ ਬਚਨਾਂ ਨੂੰ ਕਹੇ ਕਿ ਸਮੁੰਦਰ ਇਤਨਾ ਕੁ ਡੂੰਘਾ ਹੈ?

**ਭਾਈ ਅਰਥ :** ਇਸੇ ਪ੍ਰਕਾਰ :- ਅੰਤਹਕਰਣ ਰੂਪ ਲੂਣ ਦੀ ਪੂਤਰੀ=ਬਿਰਤੀ ਰੂਪੀ ਡਲੀ ਪ੍ਰਮੇਸ਼ਰ ਰੂਪ ਸਮੁੰਦਰ ਦਾ ਥਾਹਿ=ਅੰਤ ਪਾਉਣ ਵਾਸਤੇ ਚਲੀ ਗਈ। ਉਹ ਬਿਰਤੀ ਬ੍ਰਹਮ ਰੂਪ ਪਾਣੀ ਨਾਲ ਮਿਲ ਕੇ ਬ੍ਰਹਮ ਰੂਪ ਪਾਣੀ ਦਾ ਹੀ ਬਣ ਗਈ। ਹੁਣ ਮੁੜ ਕਰਕੇ ਪ੍ਰਮਾਤਮਾਂ ਰੂਪ ਸਮੁੰਦਰ ਦੀ ਡੂੰਘਿਆਈ ਕੌਣ ਦੱਸੇ ਭਾਵ ਕਿ ਮੁੜ ਕਰਕੇ ਜਗਿਆਸੂਆਂ ਤਾਂਈ ਕੌਣ ਕਹੇ ਕਿ ਬ੍ਰਹਮ ਦਾ ਵਿਸਥਾਰ ਇੰਨਾ ਕੁ ਹੈ?

**ਯਥਾ - ਕਹੁ ਕਬੀਰ ਗੂੰਗੈ ਗੁੜ ਖਾਇਆ ਪੂਛੈ ਤੇ ਕਿਆ ਕਹੀਐ॥**

## ਇਤਿ ਸ੍ਰੀ ਵਿਚਾਰ ਮਾਲਾ ਗਿਆਨ ਸਾਧਨ ਚਤੁਰਥੋ ਬਿਸ੍ਰਾਮ॥ ੪॥

ਵਿਚਾਰ ਮਾਲਾ ਦੇ ਚੌਥੇ ਅਧਿਆਇ ਦੀ, ਜਿਸ ਵਿੱਚ ਗਿਆਨ ਦੇ ਸਾਧਨ ਵਰਨਣ ਕੀਤੇ ਗਏ ਹਨ, ਇਤਿ ਸ੍ਰੀ=ਸਮਾਪਤੀ ਹੋਈ।

❐

## ਅਥ ਪੰਚਮੋ ਬਿਸ੍ਰਾਮ ਲਿਖਜਤੇ ॥

### ਸਿਖ ਬਚਨ-ਦੋਹਰਾ ॥

**ਸਾਧਨ ਗਜਾਨ ਲਹਜੋ ਭਲੇ; ਭਗਵਨ ਤੁਮ ਪ੍ਰਸਾਦਿ।**
**ਕਿਹਿ ਪ੍ਰਕਾਰ ਆਤਮ ਜਗਤ; ਮੋ ਮਨ ਅਧਿਕ ਬਿਖਾਦ ॥ ੧ ॥**

(ੳ) ਹੇ ਭਗਵਾਨ ! ਤੁਹਾਡੀ ਪ੍ਰਸਾਦਿ=ਕ੍ਰਿਪਾ ਸਦਕਾ ਮੈਂ ਗਿਆਨ ਦੇ ਸਾਧਨਾਂ ਨੂੰ ਭਲੀ ਪ੍ਰਕਾਰ ਲਹਜੋ=ਜਾਣ ਲਿਆ ਹੈ।

(ਅ) ਇਹ ਆਤਮਾ ਕਿਹਿ=ਕਿਵੇਂ ਹੈ? ਅਤੇ ਜਗਤ ਕਿਹਿ=ਕਿਸ ਤਰ੍ਹਾਂ ਦਾ ਹੈ, ਭਾਵ ਇਨ੍ਹਾਂ ਦੀ ਅਸਲੀਅਤ ਕੀ ਹੈ? ਇਹ ਜਾਣੇ ਬਿਨਾ ਮੋ=ਮੇਰੇ ਮਨ ਵਿੱਚ ਬਹੁਤ ਬਿਖਾਦ=ਬਿਖੇੜਾ ਵਾ- ਦੁੱਖ ਹੋ ਰਿਹਾ ਹੈ ਅਰਥਾਤ ਬੜੀ ਹੀ ਚਿੰਤਾ ਲਗੀ ਹੋਈ ਹੈ।

### ਸ੍ਰੀ ਗੁਰੋਵਾਚ ॥

**ਅਹੋ ਪੁਤ੍ਰ ਕੀਜੈ ਨਹੀਂ; ਰੰਚਕ ਐਸੋ ਭਰਮੁ।**
**ਕਹਾਂ ਜਗਤ ਈਸ੍ਵਰ ਕਹਾਂ; ਯਹ ਸਭਿ ਮਨ ਕੋ ਭਰਮੁ ॥ ੨ ॥**

(ੳ) ਗੁਰੂ ਜੀ ਕਹਿੰਦੇ ਹਨ ਕਿ ਅਹੋ=ਹੇ ਪੁੱਤਰ ਐਸਾ ਭਰਮ ਰੰਚਕ=ਰਤੀ ਮਾਤਰ ਵੀ ਨਾ ਕਰਨਾ ਕਰ।

(ਅ) ਕਹਾਂ=ਕਿੱਥੇ ਹੈ ਜਗਤ? ਕਿਥੇ ਹੈ ਈਸ਼ਵਰ? ਯਹ=ਇਹ ਸਭ ਮਨ ਦਾ ਹੀ ਭੁਲੇਖਾ ਹੈ।

**ਰਾਗ ਦ੍ਵੈਖ ਮਨ ਕੇ ਧਰਮ; ਤੂ ਤੋ ਮਨ ਨਹਿ ਹੋਇ।**
**ਨਿਰਵਿਕਲਪ ਵਿਆਪਕ ਅਮਲ; ਸੁਖ ਸਰੂਪ ਤੂੰ ਸੋਇ ॥ ੩ ॥**

**ਪ੍ਰਸ਼ਨ**- ਜੇ ਸਭ ਮਨ ਦਾ ਹੀ ਭਰਮ ਹੈ ਤਾਂ ਮੇਰਾ ਆਤਮ ਸਰੂਪ ਵੀ ਮਨ ਹੀ ਹੈ ਗੁਰਬਾਣੀ ਵਿੱਚ ਵੀ ਲਿਖਿਆ ਹੈ ਕਿ :

**ਯਥਾ :- ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**

**(ਅੰਗ ੬੫੧)**

(ੳ) **ਉੱਤਰ**- ਨਹੀਂ, ਨਹੀਂ। ਰਾਗ ਅਤੇ ਦ੍ਵੈਖ ਭਾਵ ਪ੍ਰੇਮ ਤੇ ਈਰਖਾ ਆਦਿਕ ਮਨ ਦੇ ਧਰਮ=ਸੁਭਾਅ ਹਨ। ਤੂੰ ਤੋ=ਤਾਂ ਮਨ ਨਹੀਂ ਹੈਂ ਅਤੇ ਗੁਰਬਾਣੀ ਵਿੱਚ ਵੀ ਲਿਖਿਆ ਹੈ :

(ਅ) ਜੋ ਵਿ=ਵਿਸ਼ੇਸ਼ ਕਰਕੇ ਕਲਪ = ਕਲਪਨਾ ਤੋਂ ਨਿਰ=ਰਹਿਤ ਹੈ, ਸਾਰੇ ਹੀ ਵਿਆਪਕ=ਪਰੀਪੂਰਨ ਹੈ ਅਤੇ ਅਮਲ=ਮਾਇਆ, ਅਵਿੱਦਿਆ ਰੂਪੀ ਮਲ=ਮਲ ਤੋਂ ਅ=ਰਹਿਤ ਹੈ, ਐਸਾ ਜੋ ਸੁਖ ਸਰੂਪ ਬ੍ਰਹਮ ਹੈ, ਤੂੰ ਸੋਇ=ਓਹੀ ਹੈਂ, ਭਾਵ ਉਸ ਦਾ ਹੀ ਸਰੂਪ ਹੈਂ।

**ਜਗ ਤੋ ਮੈਂ ਤੂ ਜਗਤ ਮੈਂ; ਯੌ ਲਹਿ ਤਜਿ ਹੰਕਾਰ।**
**ਮੈਂ ਮੇਰੀ ਸੰਕਲਪ ਤਜਿ; ਸੂਖਮ ਅਵਨਿ ਬਿਉਹਾਰ॥ ੪॥**

(ੳ) ਤੂ-ਬ੍ਰਹਮ ਰੂਪ ਹੋਣ ਕਰਕੇ ਜਗਤ ਤੋ=ਤੇਰੇ ਵਿੱਚ ਕਲਪਤ ਰੂਪ ਹੈ, ਤੂੰ ਜਗਤ ਦੇ ਵਿੱਚ ਹੈਂ ਵਾ ਤੂੰ ਜਗਤ ਦਾ ਅਧਿਸ਼ਠਾਨ ਰੂਪ ਹੈਂ ਭਾਵ ਪ੍ਰਕਾਸ਼ ਅਤੇ ਆਸਰਾ ਹੈਂ। ਯੌ=ਇਉਂ ਲਹਿ=ਜਾਣ ਕੇ ਜੀਵਭਾਵ ਦੀ ਹੰਗਤਾ ਨੂੰ ਤਿਆਗਣਾ ਕਰ।

(ਅ) ਮੈਂ=ਇਹ ਮੈਂ (ਸਰੀਰ ਰੂਪ ਜਾਂ ਮਨ ਰੂਪ) ਹਾਂ, ਮੇਰੀ=ਇਹ ਮੇਰੀ ਦੇਹ 'ਵਾ' ਵਸਤੂ ਹੈ, ਇਸ ਵਿਚਾਰ ਸਮੇਤ ਸਭ ਸੰਕਲਪ ਛੱਡਣਾ ਕਰ। ਵਾ ਮੇਰ ਤੇਰ ਦੇ ਸੰਕਲਪ ਤਜਣਾ ਕਰ। ਇਉਂ ਮਨ ਰੂਪ ਅਵਨਿ=ਧਰਤੀ ਦੇ ਬਿਉਹਾਰ=ਕੰਮ ਕਾਜ ਸੂਖਮ ਹੋ ਜਾਂਦੇ ਹਨ। ਅਥਵਾ ਸੂਖਮ ਕਰਨੇ ਕਰ।

ਵਾ- ਅਵਨਿ=ਬੁੱਧੀ ਰੂਪੀ ਧਰਤੀ ਤੋਂ ਜੈਸੇ ਕਿਸੇ ਸੁੱਤੇ ਹੋਏ ਪ੍ਰਾਣੀ ਨੂੰ ਸੂਖਮ=ਸੁਪਨੇ ਵਿਚ ਡਰ ਲਗਦਾ ਹੈ। ਜਦ ਉਹ ਜਾਗਦਾ ਹੈ ਤਾਂ ਨਾ ਡਰ ਦੇਣ ਵਾਲੀ ਚੀਜ਼ ਅਤੇ ਨਾ ਹੀ ਡਰ ਮੰਨਣ ਵਾਲੀ ਚੀਜ਼ ਹੀ ਦਿਸਦੀ ਹੈ। ਇਸੇ ਪ੍ਰਕਾਰ ਸੰਸਾਰ ਨੂੰ ਧਰਤੀ 'ਤੇ ਸੁੱਤੇ ਪ੍ਰਾਣੀ ਦੇ ਸੂਖਮ=ਸੁਪਨੇ ਦੇ ਬਿਉਹਾਰ ਵਾਂਗ ਮੰਨਣਾ ਕਰ। ਏਸੇ ਨੂੰ ਦ੍ਰਿੜ ਕਰਾਉਣ ਲਈ ਅੱਗੇ ਲਿਖਦੇ ਹਨ।

**ਨੋਟ** :- "ਸੁਖ ਮੈ ਅਵਨਿ ਬਿਉਹਾਰ" ਪਾਠਭੇਦ ਵੀ ਹੈ ਅਰਥ ਹੈ ਕਿ ਤਾਂ ਅਵਨੀ=ਧਰਤੀ ਦੇ ਕੰਮ ਸੁਖ ਰੂਪ ਹੋ ਜਾਣਗੇ।

**ਅਗਜਾਨ ਨੀਂਦ ਸੁਪਨੋ ਜਗਤ; ਭਯੋ ਸੁਪਨ ਕਹੁ ਤ੍ਰਾਸ।**
**ਗਿਯਾਨ ਭਯੋ ਜਾਗਜੋ ਜਬੈ; ਦ੍ਰਿਸ੍ਯਾਦ੍ਰਿਸ੍ ਨ ਭਾਸ॥ ੫॥**

(ੳ) ਇਸ ਜੀਵ ਨੂੰ ਅਗਿਆਨ=ਸਰੂਪ ਦੀ ਅਸੂਝ ਰੂਪੀ ਨੀਂਦ ਵਿੱਚ ਜਗਤ ਦੀ ਪ੍ਰਤੀਤੀ ਰੂਪ ਸੁਪਨਾ ਆਇਆ ਹੈ। ਇਸ ਜਗਤ ਰੂਪ ਸੁਪਨੇ ਵਿੱਚ ਕਾਮ ਆਦਿਕ ਵਿਕਾਰਾਂ ਕਹੁ=ਦਾ ਦੁੱਖ ਰੂਪ ਡਰ ਪ੍ਰਾਪਤ ਹੋ ਰਿਹਾ ਹੈ।

(ਅ) ਜਦ ਅਵਿੱਦਿਆ ਰੂਪੀ ਨੀਂਦ ਨੂੰ ਤਿਆਗ ਕੇ ਸਰੂਪ ਦੀ ਸੋਝੀ ਭਾਵ

ਗਿਆਨ ਹੋਣ ਰੂਪੀ ਜਾਗ ਆਈ ਹੈ ਤਾਂ ਦ੍ਰਿਸਟਾ=ਦੇਖਣ ਵਾਲਾ ਆਪ ਅਤੇ ਦ੍ਰਿਸਟ=ਨਜ਼ਰ ਆਉਣਾ ਸੰਸਾਰ, ਕੁਝ ਵੀ ਭਾਸ=ਪ੍ਰਤੀਤ ਨਹੀਂ ਹੋਇਆ।

**ਛੁਧਾ ਪਿਆਸਾ ਸੋਕ ਪੁਨਿ; ਹਰਖ ਜਨਮ ਅਰੁ ਅੰਤ।**
**ਏ ਖਟ ਉਰਮੀ ਧਰਮ ਤਨ; ਆਤਮ ਰਹਿਤ ਅਨੰਤ॥ ੬॥**

(ੳ) ੧. ਭੁੱਖ, ੨. ਪਿਆਸ, ਫਿਰ ੩. ਅਫਸੋਸ (ਦੁੱਖ), ੪. ਖੁਸ਼ੀ, ੫. ਜਨਮ ਅਤੇ ੬. ਮਰਨਾ।

(ਅ) ਇਹ ਛੇ ਹੀ ਉਰਮੀ=ਲਹਿਰਾਂ ਤਾਂ ਸਰੀਰ ਦੇ ਤਿੰਨਾਂ ਅੰਗਾਂ ਦਾ ਧਰਮ ਹੈ। ਭੁੱਖ ਪਿਆਸ ਪ੍ਰਾਣਾਂ ਦਾ, ਹਰਖ ਅਤੇ ਸੋਗ ਮਨ ਦਾ ਅਤੇ ਜਨਮ-ਮਰਨ ਸਥੂਲ ਸਰੀਰ ਦਾ ਧਰਮ ਹੈ। ਪਰ ਜੋ ਆਤਮਾ ਹੈ, ਉਹ ਇਨਾਂ ਲਹਿਰਾਂ ਤੋਂ ਅਨੰਤ=ਪਰ੍ਹੇ ਹੈ ਅਤੇ ਅਨੰਤ=ਅੰਤ ਤੋਂ, ਅਥਵਾ ਜਨਮ-ਮਰਨ ਤੋਂ ਰਹਿਤ ਹੈ।

**ਜਨਮ ਅਸਤਿ ਅਰੁ ਬ੍ਰਿਧਿ ਪੁਨਿ; ਬਿਪ੍ਰਨ ਛਯ ਤਨ ਨਾਸ।**
**ਖਟ ਬਿਕਾਰ ਯੇ ਦੇਹ ਕੇ; ਆਤਮ ਸ੍ਵਯੰ ਪ੍ਰਕਾਸ਼॥ ੭॥**

(ੳ) ਪਹਿਲਾਂ ਮਾਤਾ ਦੇ ਗਰਭ 'ਚ ਜਨਮ=ਜੰਮਦਾ ਹੈ, ਦੂਜਾ ਫਿਰ ਧਰਤੀ 'ਤੇ ਪੈਦਾ ਹੋ ਕੇ ਆਪਣੀ ਅਸਤਿ=ਮੌਜੂਦਗੀ ਬਣਾਉਂਦਾ ਹੈ, ਤੀਜਾ ਫਿਰ ਬ੍ਰਿਧਿ=ਸਰੀਰ ਵਧਦਾ ਹੈ, ਚੌਥਾ ਬਿਪ੍ਰਨ=ਬਦਲਦਾ ਹੈ, ਪੰਜਵਾਂ ਸਰੀਰ ਛਯ=ਘਟਦਾ ਹੈ ਤੇ ਛੇਵਾਂ ਸਰੀਰ ਦਾ ਨਾਸ ਹੁੰਦਾ ਹੈ।

(ਅ) ਇਹ ਛੇ ਬਿਕਾਰ=ਬਦਲਾਵ ਸਥੂਲ ਦੇਹ ਹਨ, ਆਤਮ ਸ੍ਵਯੰ=ਆਪਣੇ ਆਪ ਤੋਂ ਹੀ ਸਦਾ ਪ੍ਰਕਾਸ=ਪ੍ਰਗਟ ਹੈ।

**ਚਿਦਾਕਾਸ ਅਬਿਧ ਅਮਲ; ਸਾਂਤਿ ਏਕ ਤਵ ਰੂਪ।**
**ਜਨਮ ਮਰਨ ਕਿਤ ਸੰਭਵੈ; ਕਿਤ ਹੰਕਾਰ ਅਨੂਪ॥ ੮॥**

(ੳ) ਚਿਦਾਕਾਸ=ਚੇਤਨ ਜੋ ਅਕਾਸ਼ ਵਤ ਵਿਆਪਕ ਹੈ, ਅਬਿਧ=ਵਿੰਨਣ ਤੋਂ ਭਾਵ ਨਾਸ ਹੋਣ ਤੋਂ ਰਹਿਤ ਹੈ, ਅਮਲ=ਮੋਹ, ਮਾਇਆ ਅਤੇ ਅਵਿੱਦਿਆ ਦੀ ਮੈਲ ਤੋਂ ਰਹਿਤ ਹੈ, ਸਾਂਤਿ=(ਵਾਸ਼ਨਾ ਦਾ ਖੈ ਰੂਪ) ਸ਼ਾਂਤ ਸਰੂਪ ਹੈ ਸੋ ਇਕ ਹੀ ਤੇਰਾ ਰੂਪ-ਸਰੂਪ ਹੈ।

(ਅ) ਇਉਂ ਜਨਮ ਅਤੇ ਮਰਨ ਕਿਤ=ਕਿਸੇ ਵੀ ਤਰ੍ਹਾਂ ਸੰਭਵੈ=ਕਹਿਣਾ ਬਣਦਾ ਨਹੀਂ ਵਾ ਸੰਭਵ ਨਹੀਂ, ਭਾਵ ਅਸੰਭਵ ਹੈ। ਵਾ- ਕਿਤ=ਕਿੱਥੇ ਸੰਭਵ ਹੈ। ਉਸ ਉਪਮਾ ਤੋਂ ਰਹਿਤ ਵਿੱਚ ਹੰਕਾਰ ਕਿਤ=ਕਿੱਥੇ ਹੈ, ਭਾਵ ਨਹੀਂ ਹੈ।

**ਬਿਖੈ ਭੋਗਿ ਅਸਥਾਨ ਤਨ; ਸਾਧਨ ਇੰਦ੍ਰੀ ਜੋਇ।**
**ਆਹਿ ਭੋਗਤਾ ਬੁਧਿ ਮਨ; ਤੂੰ ਨ ਚਤੁਸਟਾ ਹੋਇ॥ ੯॥**

(ੳ) ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਨ੍ਹਾਂ ਵਿਸ਼ਿਆਂ ਦੇ ਭੋਗਣ ਵਾਲਾ ਅਸਥਾਨ ਅਸਥੂਲ ਸਰੀਰ ਹੈ ਅਤੇ ਵਿਸ਼ੇ ਭੋਗਣ ਦੇ ਸਾਧਨ ਅੱਖ, ਕੰਨ, ਚਮੜੀ, ਜੀਭ, ਨੱਕ ਇੰਦ੍ਰੀਏ ਹਨ ਜੋਇ=ਦੇਖਣਾ ਕਰ।

(ਅ) ਇਉਂ ਇਨ੍ਹਾਂ ਭੋਗਾਂ ਦਾ ਅਨੰਦ ਪ੍ਰਾਪਤ ਕਰਨ ਵਾਲੇ ਬੁੱਧੀ ਅਤੇ ਮਨ ਆਹਿ=ਹਨ, ਪਰ ਹੇ ਜੀਵ! ਤੇਰਾ ਸਰੂਪ ਏਨ੍ਹਾਂ ਚਤੁਸਟਾ=ਚਾਰਾਂ 'ਚੋਂ ਇੱਕ ਵੀ ਨਹੀਂ ਹੈ ਭਾਵ ਕਿ ਤੂੰ ਨਾ ਤਾਂ ਸਰੀਰ ਹੈਂ, ਨਾ ਹੀ ਇੰਦ੍ਰੇ ਰੂਪ ਹੈਂ, ਨਾ ਹੀ ਮਨ ਅਤੇ ਨਾ ਹੀ ਬੁੱਧ ਸਰੂਪ ਹੈਂ। ਵਾ ਤੂੰ ਮਨ, ਬੁੱਧਿ, ਚਿੱਤ, ਅਹੰਕਾਰ, ਭਾਵ ਚਤੁਸਟਾ=ਅੰਤਹਕਰਣ ਨਹੀਂ ਹੈ।

**ਨੋਟ :-** ਪਲੇਟ ਰੂਪ ਸਰੀਰ, ਪਲੇਟ 'ਚ ਰੱਖੇ ਪਦਾਰਥ ਰੂਪ ਵਿਸ਼ੇ ਅਤੇ ਇੰਦ੍ਰੀਆਂ ਰੂਪ ਚਮਚੇ ਹਨ ਤੇ ਮਨ ਬੁੱਧਿ ਦੀ ਨਿਆਈਂ ਜੀਭ ਹੈ। ਉਪਰੋਕਤ ਅਰਥ ਸਮਝਣ ਲਈ ਇਹ ਉਦਾਹਰਣ ਸਹਾਈ ਹੈ।

**ਕਾਰਨ ਲਿੰਗ ਅਸਥੂਲ ਤਨ; ਬੁਧਿ ਮਨ ਇੰਦ੍ਰਿਯ ਪ੍ਰਾਨ।**
**ਏ ਜੜ ਤੋਹਿ ਲਹੈ ਨਹੀ; ਤੂ ਚੈਤੰਨ ਪ੍ਰਮਾਨ॥ ੧੦॥**

(ੳ) ਕਾਰਨ ਸਰੀਰ (ਅਵਿੱਦਿਆ) ਲਿੰਗ=ਸੂਖਮ ਸਰੀਰ, ਅਸਥੂਲ ਤਨ=ਸਰੀਰ, ਮਨ, ਬੁੱਧਿ, ਚਿੱਤ ਅਤੇ ਹੰਕਾਰ, ਪੰਜ ਗਿਆਨ ਇੰਦ੍ਰੀਏ (ਅੱਖਾਂ, ਕੰਨ, ਜੀਭ, ਨੱਕ, ਤੁਚਾ) ਅਤੇ ਪੰਜ ਪ੍ਰਾਣ (ਪਾਨ, ਅਪਾਨ, ਉਦਿਆਨ, ਸਮਾਨ, ਬਿਆਨ),

(ਅ) ਇਹ ਸਭ ਜੜ੍ਹ ਹਨ ਤੇ ਤੋਹਿ=ਤੇਰੇ ਸਰੂਪ ਨੂੰ ਲਹੇ=ਜਾਣ ਨਹੀਂ ਸਕਦੇ ਵਾ ਪਾਠਾਂਤ੍ਰ :- ਲਏ ਨਹੀਂ=ਤੈਨੂੰ ਲੈ ਭਾਵ ਲਖ ਨਹੀਂ ਸਕਦੇ। ਤੂੰ ਤਾਂ ਭਲੀ ਪ੍ਰਕਾਰ ਚੇਤਨ=ਬ੍ਰਹਮ ਸਰੂਪ ਪ੍ਰਮਾਨ=ਮੰਨੀਦਾ ਹੈ।

**ਏਕ ਤੰਤੁ ਮੈਂ ਤ੍ਰਿਗੁਣਤਾ; ਅਰਝਿ ਗ੍ਰਿੰਥਿ ਬਹੁ ਭਾਇ।**
**ਤੈਸੇ ਸੁਧ ਸਰੂਪ ਮੈਂ; ਨਾਥ ਜਗਤ ਦਰਸਾਇ॥ ੧੧॥**

(ੳ) ਜਿਵੇਂ ਇਕ ਤੰਤ=ਧਾਗੇ ਵਿੱਚ ਤਿੰਨ ਰੰਗ ਪਾ ਦੇਈਏ, ਫਿਰ ਅਰਝਿ=ਉਲਝ ਕੇ ਉਸ ਵਿੱਚ ਬਹੁਤ ਭਾਇ=ਤਰ੍ਹਾਂ ਦੀਆਂ ਗ੍ਰਿੰਥ=ਗੰਢਾਂ ਪੈਦਾ ਹੋ ਜਾਂਦੀਆਂ ਹਨ, ਭਾਵ ਇੱਕ ਧਾਗੇ ਤੋਂ ਬਹੁਤੀਆਂ ਗੰਢਾਂ ਰੰਗਾਂ-ਰੰਗਾਂ ਦੀਆਂ ਦਿਸ ਪਈਆਂ।

(ਅ) ਇਵੇਂ ਹੀ ਸੁੱਧ ਸਰੂਪ ਬ੍ਰਹਮ ਵਿਚ ਹੇ ਅਨਾਥ ! ਇਹ ਜਗ ਦਿਸ ਰਿਹਾ ਹੈ। **ਭਾਵੀ ਅਰਥ :** ਇਕ ਤੰਤ=ਤੱਤ ਸਰੂਪ ਧਾਗੇ ਵਿੱਚ ਮਾਇਆ ਉਪਾਧੀ ਕਰਕੇ ਤ੍ਰਿਗੁਣਤਾ=ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਰੂਪ ਤਿੰਨ ਰੰਗ ਹਨ। ਅਰਝਿ=ਮੈਂ, ਮੇਰੀ ਰੂਪ ਉਲਝੇਵੇਂ ਕਰਕੇ ਸਰੀਰਾਂ ਰੂਪ ਗ੍ਰਿੰਥ=ਗੰਢਾਂ ਬਹੁ ਭਾਇ=ਬਹੁਤ ਤਰ੍ਹਾਂ ਦੀਆਂ ਹੋ ਗਈਆਂ ਹਨ। ਫੇਰ ਏਨ੍ਹਾਂ ਧਾਗੇ ਦੀਆਂ ਗੰਢਾਂ ਤੋਂ ਬਸਤਰ ਬਣ ਗਿਆ ਤੇ ਉਸ ਬਸਤਰ 'ਚ ਤਰ੍ਹਾਂ ਤਰ੍ਹਾਂ ਦੀਆਂ ਪੁਤਲੀਆਂ ਬਣ ਗਈਆਂ।

**ਬਸਨ ਪੂਤਰੀ ਬਸਨ ਮਯ; ਨਾਨਾ ਅੰਗ ਅਨੂਪ।**
**ਏਕ ਤੰਤੁ ਬਿਨੁ ਨਹਿ ਬਿਯੋ ਤਿਯੋਂ ਸਭਿ ਸੁਧ ਸਰੂਪ॥ ੧੨॥**

(ੳ) ਬਸਨ=ਬਸਤਰਾਂ ਦੀਆਂ ਪੁਤਲੀਆਂ ਬਸਤਰਾਂ ਦਾ ਹੀ ਮਯ=ਰੂਪ ਹਨ, ਜਿਨ੍ਹਾਂ ਪੁਤਲੀਆਂ ਦੇ ਕਈ ਤਰ੍ਹਾਂ ਦੇ ਅਨੂਪ=ਸੁੰਦਰ ਅੰਗ ਬਣੇ ਹੋਏ ਹਨ।

(ਅ) ਅਤੇ ਉਨ੍ਹਾਂ ਸਭ ਪੁਤਲੀਆਂ ਵਿਚ ਇੱਕ ਧਾਗੇ ਤੋਂ ਬਿਨਾਂ ਹੋਰ ਕੋਈ ਬੀਓ=ਦੂਸਰੀ ਵਸਤੂ ਨਹੀਂ ਹੈ।

**ਭਾਵੀ ਅਰਥ**- ਇਵੇਂ ਹੀ ਮਾਇਆ ਸਬਲ ਵਿਰਾਟ ਰੂਪ ਬਸਨ=ਬਸਤ੍ਰ ਭਾਵ ਬ੍ਰਹਮ ਦੀਆਂ ਛੋਟੇ ਵੱਡੇ ਜੀਵਾਂ ਰੂਪ ਪੁਤਲੀਆਂ ਹਨ, ਜੋ ਕਿ ਮਾਇਆ ਸਬਲ ਬ੍ਰਹਮ ਦਾ ਹੀ ਰੂਪ ਹਨ। ਨਾਨਾਂ ਪ੍ਰਕਾਰ ਦੇ ਅੰਗ-ਪ੍ਰਤੰਗ ਬੜੇ ਸੁੰਦਰ ਪਰਤੱਖ ਹੀ ਹਨ। ਪਰ ਏਨ੍ਹਾਂ ਸਾਰੇ ਰੂਪਾਂ ਦਾ, ਇਕ ਤੰਤੁ=ਤੱਤ ਸਰੂਪ ਬ੍ਰਹਮ ਰੂਪੀ ਧਾਗੇ ਤੋਂ ਬਿਨਾਂ, ਹੋਰ ਬੀਉ=ਕੋਈ ਦੂਜਾ ਸਰੂਪ ਨਹੀਂ ਹਨ। ਇਉਂ ਸਾਰਾ ਸੰਸਾਰ ਸ਼ੁੱਧ ਸਰੂਪ ਬ੍ਰਹਮ ਹੀ ਹੈ।

**ਦੇਖਿ ਖਿਲੌਨੇ ਖਾਂਡ ਕੇ; ਅਨੰਦ ਭਯੋ ਮਨ ਮਾਹਿ।**
**ਚਾਹਿ ਕਰੀ ਜਬ ਬਸਤੁ ਕੀ; ਤਬ ਸਬ ਲੈ ਹ੍ਵੈ ਜਾਹਿ॥ ੧੩॥**

(ੳ) ਜਿਵੇਂ ਖੰਡ ਦਾ ਖਿਡਾਉਣਾ ਦੇਖ ਕੇ ਬਾਲਕ ਮਨ ਵਿੱਚ ਅਨੰਦ ਹੋਇਆ ਹੈ।

(ਅ) ਪਰ ਜਦ ਉਸ ਵਸਤੂ ਦੇ ਖਾਣ ਦੀ ਵਾ- ਖੇਡਣ ਦੀ ਇੱਛਾ ਕਰਦਾ ਹੈ ਤਾਂ ਸਭ ਮੂੰਹ ਦੇ ਵਿੱਚ ਲੈ=ਨਾਸ ਹੋ ਕੇ ਖੰਡ ਸਰੂਪ ਹੋ ਕੇ ਹੀ ਰਹਿ ਜਾਂਦਾ ਹੈ।

**ਭਾਵੀ ਅਰਥ** - ਇਸੇ ਪ੍ਰਕਾਰ ਚੇਤਨ ਸਰੂਪ ਖੰਡ ਦੀਆਂ ਸਰੀਰ ਰੂਪ ਖਿਲਾਉਣਿਆਂ ਨੂੰ ਦੇਖ ਕੇ ਜਗਿਆਸੂ ਰੂਪ ਬਾਲਕ ਮਨ ਵਿੱਚ ਬੜਾ ਖੁਸ਼ ਹੁੰਦਾ ਹੈ। ਪਰ ਜਦ ਹੀ ਸਰੀਰ ਵਾ ਜਗਤ ਰੂਪ ਖੰਡ ਦੇ ਖਿਡਾਉਣਿਆਂ ਨੂੰ ਜਾਨਣ ਰੂਪ ਖਾਣ ਦੀ ਇੱਛਾ ਕੀਤੀ ਤਾਂ ਸਭ ਅਕਾਰ ਬ੍ਰਹਮ 'ਚ ਹੀ ਲੈ =ਅਭਾਵ, ਲੀਨ ਹੋ ਜਾਂਦੇ ਹਨ ਅਤੇ ਚੇਤਨ ਰੂਪ ਖੰਡ ਹੀ ਰਹਿ ਜਾਂਦੀ ਹੈ।

**ਲਹਜੋ ਨ ਸੁਧ ਸਰੂਪ ਜਿਨਿ; ਕਹਾਂ ਲਹਿਓ ਤਿਨ ਕੂਰ।**
**ਸਾਖਾ ਦਲ ਸੀਂਚਤਿ ਰਹਿਯੋ; ਯੌਂ ਨਹਿ ਸੀਂਚਿਯੋ ਮੂਰ॥ ੧੪॥**

(ੳ) ਜਿਸ ਕਿਸੇ ਨੇ ਸ਼ੁੱਧ ਸਰੂਪ ਨੂੰ ਨਹੀਂ ਜਾਣਿਆ, ਉਸ ਕੂਰ=ਝੂਠੇ ਨੇ ਹੋਰ ਕੀ ਜਾਣਿਆ ਹੈ ਅਤੇ ਭਲਾ ਕੀ ਲਹਿਓ=ਪ੍ਰਾਪਤ ਕੀਤਾ ਹੈ? ਭਾਵ ਕੁਝ ਵੀ ਪ੍ਰਾਪਤ ਨਹੀਂ ਕੀਤਾ।

(ਅ) ਉਹ ਤਾਂ ਮਾਨੋ ਦਰੱਖਤ ਦੇ ਦਲ=ਪੱਤਿਆਂ ਅਤੇ ਸਾਖਾ=ਟਾਹਣੀਆਂ ਨੂੰ ਹੀ ਸੀਂਚਤਿ=ਸਿੰਜਦਾ ਰਿਹਾ ਹੈ, ਮੂਰ=ਮੂਲ ਭਾਵ ਮੁੱਢ ਨੂੰ ਸਿੰਜਿਆ ਹੀ ਨਹੀਂ।

**ਭਾਈ ਅਰਥ**- ਸੋ ਇਸੇ ਪ੍ਰਕਾਰ ਦੇਵੀ-ਦੇਵਤਿਆਂ ਰੂਪ ਟਾਹਣੇ-ਟਾਹਣੀਆਂ ਅਤੇ ਦਲ=ਜੀਵਾਂ ਰੂਪੀ ਵਾਂ-ਭੂਤਾਂ-ਪ੍ਰੇਤਾਂ-ਗੁੱਗੇ-ਸੁਲਤਾਨ ਰੂਪੀ ਪੱਤਿਆ ਨੂੰ ਹੀ ਸਿੰਜਦਾ ਰਿਹਾ ਭਾਵ ਪੂਜਦਾ ਅਤੇ ਸੇਵਾ ਕਰਦਾ ਰਿਹਾ, ਪਰ ਸਾਰੇ ਪਸਾਰੇ ਦੇ ਮੁੱਢ ਰੂਪ ਪ੍ਰਮੇਸ਼ਰ ਨੂੰ ਸਿਮਰਨ ਕਰਨ ਰੂਪ ਨਹੀਂ ਸਿੰਜਿਆ। ਜਿਵੇਂ ਮੁੱਢ ਨੂੰ ਛੱਡ ਕੇ ਟਾਹਣੇ-ਪੱਤਿਆਂ ਦਾ ਸਿੰਜਣਾ ਵਿਅਰਥ ਹੈ, ਇਉਂ ਹੀ ਪ੍ਰਮੇਸ਼ਰ ਨੂੰ ਛੱਡ ਕੇ ਦੇਵੀ-ਦੇਵਤੇ ਆਦਿਕਾਂ ਦੀ ਪੂਜਾ-ਸੇਵਾ ਵਿਅਰਥ ਹੈ।

**ਜੈਸੇ ਸਾਂਚੇ ਮੈਂ ਪਰੇ; ਹੋਤਿ ਕਨਕ ਬਹੁ ਅੰਗ।**
**ਨਾਨਾ ਵਤ ਯੌਂ ਬ੍ਰਹਮ ਮਯ; ਲੈ ਉਪਾਧਿ ਕੋ ਸੰਗ॥ ੧੫॥**

(ੳ) ਜਿਵੇਂ ਸਾਂਚੇ ਵਿਚ ਪੈ ਕੇ ਕਨਕ=ਸੋਨਾ ਬਹੁਤੇ ਅੰਗਾਂ=ਰੂਪਾਂ ਵਿਚ ਹੋ ਜਾਂਦਾ ਹੈ, ਭਾਵ ਵੱਖੋ-ਵੱਖ ਅਕਾਰਾਂ ਅਤੇ ਨਾਵਾਂ ਦੇ ਗਹਿਣੇ ਬਣ ਜਾਂਦੇ ਹਨ।

**ਭਾਵੀ ਅਰਥ**- ਇਵੇਂ ਹੀ ਮਾਯਾ ਵਾ ਅੰਤਹਕਰਣ ਰੂਪੀ ਸਾਂਚੇ ਜਾਂ ਠੱਪੇ ਵਿੱਚ ਪੈ ਕੇ, ਬ੍ਰਹਮ ਰੂਪ ਸੋਨਾ ਬਹੁਤੇ ਰੂਪਾਂ (ਸਕਲਾਂ) ਵਿੱਚ ਹੋ ਜਾਂਦਾ ਹੈ।

(ਅ) ਇਸ ਤਰ੍ਹਾਂ ਬ੍ਰਹਮਮਯ=ਬ੍ਰਹਮ ਸਰੂਪ ਵਿੱਚ ਅੰਤਹਕਰਣ ਰੂਪੀ ਠੱਪੇ ਦੀ ਉਪਾਧੀ ਜਾਂ ਮਾਇਆ-ਅਵਿੱਦਿਆ ਰੂਪ ਉਪਾਧੀ ਦਾ ਸੰਗ ਕਰਕੇ ਬ੍ਰਹਮ 'ਚ ਨਾਨ੍ਹਾਪਨ ਪੈਦਾ ਹੁੰਦਾ ਹੈ।

**ਮ੍ਰਿਦ ਬਿਕਾਰਿ ਮ੍ਰਿਦੁ ਮਯ ਸਕਲ; ਹਿਮ ਬਿਕਾਰਿ ਹਿਮ ਜਾਨਿ।**
**ਤੰਤੁ ਬਿਕਾਰਿ ਸੁ ਤੰਤੁ ਹੀ; ਯੌਂ ਆਤਮ ਜਗ ਮਾਨ॥ ੧੬॥**

(ੳ) ਜਿਵੇਂ ਮ੍ਰਿਦ=ਮਿੱਟੀ ਤੋਂ ਬਿਕਾਰ=ਬਦਲ ਕੇ ਜੋ ਘੜੇ, ਪਿਆਲੇ, ਚੱਪਣੀ ਆਦਿਕ ਬਰਤਨ ਬਣਦੇ ਹਨ, ਉਹ ਸਾਰੇ ਮਿੱਟੀ ਮਯ=ਰੂਪ ਹੀ ਹਨ,

ਇਵੇਂ ਹੀ ਮਾਇਆ, ਅਵਿੱਦਿਆ ਦੀ ਉਪਾਧੀ ਕਰਕੇ ਬਿਕਾਰਿ=ਬਦਲ ਕੇ ਬ੍ਰਹਮ ਤੋਂ, ਜੋ ਜੀਵ-ਈਸ਼ ਰੂਪੀ ਬਰਤਨ ਬਣੇ ਹਨ, ਉਹ ਸਭ ਬ੍ਰਹਮ ਦਾ ਹੀ ਰੂਪ ਹਨ।

ਫਿਰ ਹਿਮ=ਪਾਣੀ ਤੋਂ ਬਦਲ ਕੇ ਜੋ ਗੜੇ ਵਾ ਬਰਫ ਬਣਦੀ ਹੈ, ਸੋ ਪਾਣੀ ਰੂਪ ਹੀ ਜਾਣੀਦੀ ਹੈ,

ਇੰਜ ਹੀ ਠੰਢਕ ਰੂਪ ਮਾਯਾ ਉਪਾਧੀ ਕਰਕੇ ਬ੍ਰਹਮ ਤੋਂ ਗੜਾ ਰੂਪ ਈਸ਼ਵਰ, ਬਰਫ ਰੂਪ ਜੀਵ ਬਣੇ ਹਨ। ਸੋ ਇਹ ਬ੍ਰਹਮ ਰੂਪ ਪਾਣੀ ਹੀ ਜਾਨਣਾ ਕਰੋ।

(ਅ) ਤੰਤੁ=ਧਾਗੇ ਤੋਂ ਬਦਲ ਕੇ, ਜੋ ਬਸਤ੍ਰ ਆਦਿਕ ਬਣੇ ਹਨ, ਉਹ ਸਾਰੇ ਧਾਗੇ ਦਾ ਹੀ ਰੂਪ ਹਨ। ਇਵੇਂ ਹੀ ਬ੍ਰਹਮ ਰੂਪ ਧਾਗੇ ਤੋਂ ਸੰਸਾਰ ਰੂਪੀ ਬਸਤਰ ਬਣਿਆ ਹੈ, ਉਹ

ਸੰਸਾਰ ਬ੍ਰਹਮ ਦਾ ਹੀ ਸਰੂਪ ਹੈ। ਇਸ ਪ੍ਰਕਾਰ ਆਤਮ=ਬ੍ਰਹਮ ਵਿੱਚ ਜਗਤ ਮਾਨ=ਮੰਨਣਾ ਕਰੋ ਵਾ-ਇਸ ਪ੍ਰਕਾਰ ਬ੍ਰਹਮ ਵਿੱਚ ਜਗਤ ਦਾ ਮਾਨ=ਸਤਿਕਾਰ ਜਾਨਣਾ ਕਰੋ।

**ਦੇਖਿਯੋ ਰਜੁ ਮੈ ਸਰਪਤਾ; ਠੂਠਿ ਚੋਰ ਕੇ ਭਾਇ।**
**ਰਜਤ ਬਿਚਾਰਿਓ ਸੁਕਤਿ ਮੈਂ; ਆਯੋ ਮਨ ਲਲਚਾਇ॥ ੧੭॥**

**ਪ੍ਰਸ਼ਨ**— ਹੇ ਗੁਰੂ ਜੀ! ਇਹ ਤਾਂ ਆਪ ਜੀ ਨੇ ਵਿਵਰਤਵਾਦ ਦੁਆਰਾ ਦਰਸਾਇਆ ਹੈ ਕਿ ਬ੍ਰਹਮ ਸੰਸਾਰ ਰੂਪ ਅਰ ਸੰਸਾਰ ਬ੍ਰਹਮ ਰੂਪ ਹੈ। ਪਰ ਦ੍ਰਿਸ਼ਟੀ ਕਰਕੇ ਸੰਸਾਰ ਦੀ ਪ੍ਰਤੀਤੀ ਬ੍ਰਹਮ ਤੋਂ ਭਿੰਨ ਭਾਸਦੀ ਹੈ। ਇਸ ਲਈ ਇਹ ਬਨਾਵਟ ਸੰਸਾਰ ਦੀ, ਬ੍ਰਹਮ ਤੋਂ ਵੱਖਰੀ ਹੋਵੇਗੀ?

**ਉੱਤਰ**-ਹੇ ਸਿੱਖ, ਇਹ ਸੰਸਾਰ ਦੀ ਪ੍ਰਤੀਤੀ ਭੀ ਭ੍ਰਾਂਤੀ=ਭੁਲੇਖੇ ਕਰਕੇ ਹੀ ਹੈ। ਕਿਵੇਂ :-

**(ੳ)** ਜਿਸ ਤਰ੍ਹਾਂ ਭਰਮ=ਭ੍ਰਾਂਤੀ ਕਰਕੇ ਰਜੁ=ਰੱਸੀ ਵਿੱਚ ਸਰਪਤਾ=ਸੱਪ ਦੀ ਪ੍ਰਤੀਤੀ ਹੁੰਦੀ ਹੈ, ਭਾਵ ਕਿ ਰਾਤ ਦੇ ਹਨੇਰੇ ਵਿੱਚ ਰੱਸੀ ਤੋਂ ਸੱਪ ਦਾ ਭਰਮ ਉਤਪੰਨ ਹੋ ਜਾਂਦਾ ਹੈ।

ਇਸੇ ਤਰ੍ਹਾਂ ਅਵਿੱਦਿਆ ਰੂਪੀ ਨੀਂਦ ਦੇ ਅਗਿਆਨ ਰੂਪ ਹਨੇਰੇ ਕਰਕੇ ਸ਼ੁੱਧ ਬ੍ਰਹਮ ਵਿੱਚ ਸੰਸਾਰ ਦੀ ਪ੍ਰਤੀਤੀ ਭਾਸਦੀ ਹੈ ਵਾ ਦੇਖੀਦੀ ਹੈ। ਰਾਤ ਦੇ ਹਨੇਰੇ ਵਿੱਚ ਠੂਠਿ=ਛਾਂਗੇ ਹੋਏ ਦਰੱਖਤ ਦੇ ਭਰਮ ਕਰ ਕੇ ਓਹ ਰੁੱਖ ਚੋਰ ਦੀ ਭਾਇ=ਸਦਰਸ਼ ਪ੍ਰਤੀਤ ਹੁੰਦਾ ਹੈ। ਏਸੇ ਪ੍ਰਕਾਰ ਅਗਿਆਨ ਦੇ ਹਨੇਰੇ ਵਿੱਚ ਬ੍ਰਹਮ ਰੂਪੀ ਜੋ ਦਰਖਤ ਦਾ ਠੂਠਿ=ਮੁੱਢ ਹੈ, ਉਹ ਸੰਸਾਰ ਰੂਪੀ ਚੋਰ ਦੀ ਤਰ੍ਹਾਂ ਭਾਸਦਾ ਹੈ।

**(ਅ)** ਜਿਵੇਂ ਕੋਈ ਮਨੁੱਖ ਭੁਲੇਖੇ ਵਿੱਚ ਪੈ ਕੇ ਸੁਕਤਿ ਮੈ=ਸਿੱਪੀ ਦੇ ਵਿੱਚ ਰਜਤ=ਚਾਂਦੀ ਬਿਚਾਰਿਯੋ=ਸਮਝ ਕੇ, ਮਨ ਵਿੱਚ ਲਾਲਚਾ ਕਰ ਕੇ ਚੁੱਕਣ ਲਈ ਆਉਂਦਾ ਹੈ, ਉਹ ਉਸਦਾ ਸਿੱਪੀ ਚਮਕਦੀ ਹੋਈ ਨੂੰ, ਚਾਂਦੀ ਸਮਝ ਲੈਣਾ ਕੇਵਲ ਭਰਮ ਮਾਤ੍ਰ ਹੀ ਹੈ।

ਇਵੇਂ ਹੀ ਕੋਈ ਵੀ ਜੀਵ ਭ੍ਰਾਂਤੀ ਕਰਕੇ ਬ੍ਰਹਮ ਰੂਪ ਸਿੱਪੀ ਦੀ, ਅਸਤੀ, ਭਾਂਤੀ, ਪ੍ਰਿਯਤਾ ਰੂਪ ਉਜੱਲਤਾ ਵਿੱਚ ਸੰਸਾਰ ਦੇ ਸੁਖ ਰੂਪ ਚਾਂਦੀ ਦੀ ਪ੍ਰਤੀਤੀ ਬਿਚਾਰ ਕੇ, ਮਨ ਵਿੱਚ ਲਾਲਚ ਕਰਨ ਰੂਪੀ ਸੰਸਾਰ ਨੂੰ ਸੱਚਾ ਸਮਝਦਾ ਹੈ। ਵਾਸਤਵ ਵਿੱਚ ਏਹ ਭੁਲੇਖਾ ਹੀ ਹੈ।

**ਭਯੋ ਬਘੂਰਾ ਬਾਤ ਮੈ; ਅਗਨਿ ਚਿਨਗ ਬਹੁ ਅੰਗ।**
**ਬੀਜਹਿਂ ਮੈ ਤਰੁਵਰ ਯਥਾ; ਜਲਨਿਧਿ ਮਧਿ ਤਰੰਗ॥ ੧੮॥**

**(ੳ)** ਜਿਵੇਂ ਬਾਤ=ਹਵਾ ਦੇ ਵਿੱਚ ਬਘੂਰਾ=ਵਾ-ਵਰੋਲਾ ਭਯੋ=ਹੋ ਜਾਂਦਾ ਹੈ, ਉਹ ਵਾ=ਵਰੋਲਾ ਹਵਾ ਤੋਂ ਵੱਖਰਾ ਨਹੀਂ, ਬਲਕਿ ਹਵਾ ਦਾ ਹੀ ਰੂਪ ਹੈ।

ਇਵੇਂ ਹੀ ਅਖੰਡ ਚੇਤਨ ਰੂਪ ਹਵਾ ਦੇ ਵਿੱਚ ਜੀਵ ਰੂਪ ਵਾ-ਵਰੋਲਾ ਵੱਖਰਾ ਪ੍ਰਤੀਤ ਹੁੰਦਿਆਂ ਹੋਇਆਂ ਵੀ ਬ੍ਰਹਮ ਸਰੂਪ ਹੀ ਹੈ। ਅਥਵਾ :- ਜੋ ਅਖੰਡ ਚੇਤਨ ਬ੍ਰਹਮ ਹੈ, ਉਹ (ਏਕੋਹੰ ਬਹੁ ਸਜਾਮੀ) ਸੰਕਲਪ ਰੂਪ ਹਵਾ ਕਰਕੇ ਜੀਵ ਭਾਵ ਰੂਪ ਬੁੱਲ੍ਹਾ (ਵਾ-ਵਰੋਲਾ) ਬਣ ਕੇ, ਵੱਖਰਾ ਪ੍ਰਤੀਤ ਹੁੰਦਾ ਹੈ, ਪਰ ਅਸਲ ਵਿੱਚ ਬ੍ਰਹਮ ਸਰੂਪ ਹੀ ਹੈ।

ਅੱਗ ਦੇ ਚਿਨਗ=ਚੰਗਿਆੜੇ ਬਹੁ ਅੰਗ=ਬਹੁਤੇ ਰੂਪਾਂ ਵਿੱਚ ਹੁੰਦੇ ਹਨ, ਪਰ ਬਹੁਰੂਪ ਹੁੰਦਿਆਂ ਹੋਇਆਂ ਵੀ ਉਹ ਕਦੇ ਅਗਨੀ ਤੋਂ ਵੱਖਰੇ ਨਹੀਂ ਹੁੰਦੇ। ਐਸੇ ਹੀ, ਚੇਤਨ ਬ੍ਰਹਮ ਦੀ ਅੰਸ ਰੂਪ ਅਗਨੀ ਦੇ, ਜੀਵ ਰੂਪ ਚੰਗਿਆੜੇ ਬਹੁਤੇ ਰੂਪਾਂ ਵਿੱਚ ਹਨ, ਪਰ ਬ੍ਰਹਮ ਤੋਂ ਵੱਖਰੇ ਨਹੀਂ ਹਨ।

**(ਅ)** ਯਥਾ=ਜਿਸ ਤਰ੍ਹਾਂ ਬੀਜ ਵਿੱਚੋਂ ਦਰੱਖਤ ਹੁੰਦਾ ਹੈ, ਉਹ ਬੀਜ ਤੋਂ ਵੱਖਰਾ ਨਹੀਂ ਹੁੰਦਾ। ਭਾਵ- ਬੀਜ ਦਰੱਖਤ ਰੂਪ ਹੁੰਦਾ ਹੋਇਆ ਵੀ, ਬੀਜ ਰੂਪ ਹੀ ਹੈ। ਇਸੇ ਤਰ੍ਹਾਂ ਹੀ ਬ੍ਰਹਮ ਸੰਸਾਰ ਰੂਪ ਹੁੰਦਾ ਹੋਇਆ ਵੀ ਬ੍ਰਹਮ ਹੀ ਹੈ। ਫਿਰ ਜਲਨਿਧਿ=ਸਮੁੰਦਰ ਦੇ ਜਲ ਮਧਿ=ਵਿੱਚ ਤਰੰਗ=ਲਹਿਰਾਂ ਹੁੰਦੀਆਂ ਹੋਈਆਂ ਵੀ ਜਲ ਰੂਪ ਹੀ ਹਨ। ਇਉਂ ਹੀ ਬ੍ਰਹਮ ਸਮੁੰਦਰ ਦੇ ਸੱਤਾ ਰੂਪੀ ਜਲ ਵਿਚ ਸੰਸਾਰ ਰੂਪ ਤਰੰਗ=ਲਹਿਰਾਂ ਹੁੰਦੀਆਂ ਹੋਈਆਂ ਵੀ, ਬ੍ਰਹਮ ਦੀ ਸੱਤਾ ਰੂਪ ਜਲ ਨਾਲ ਅਭਿੰਨ ਹੀ ਹੈ।

**ਮਿਸਰੀ ਕੀ ਤੂੰਬੀ ਰਚੀ; ਰੰਗ ਰੂਪਤਾ ਆਹਿ।**
**ਖਾਨ ਲਾਗਿਯੋ ਜਬਿ ਭਰਮਿ ਤਜਿ; ਸੋ ਤਬਿ ਕਰਵੀ ਨਾਹਿ ॥੧੯॥**

**(ੳ)** ਕਿਸੇ ਮਨੁੱਖ ਨੇ ਮਿਸ਼ਰੀ ਦੀ ਤੂੰਬੀ ਬਣਾਈ ਜੋ ਕਿ ਰੰਗ-ਰੂਪ ਵਿੱਚ ਵੀ ਅਸਲੀ ਤੂੰਬੀ ਵਰਗੀ ਹੀ ਆਹਿ=ਹੈ। ਹਰ ਕੋਈ ਉਸ ਨੂੰ ਕੌੜੀ ਸਮਝ ਰਿਹਾ ਸੀ।

**(ਅ)** ਪਰ ਜਦ ਕੋਈ ਜੀਵ ਉਸਨੂੰ ਭਰਮ-ਭੁਲੇਖਾ ਤਜਿ=ਛੱਡ ਕੇ ਖਾਣ ਲੱਗਾ ਤਾਂ ਉਹ ਕਰਵੀ=ਕੌੜੀ ਨਾ ਨਿਕਲੀ, ਬਲਕਿ ਮਿਠਾਸ ਦਾ ਸੁਆਦ ਹੀ ਆਇਆ।

**ਭਾਵੀ ਅਰਥ :-** ਇਉਂ ਹੀ- ਬ੍ਰਹਮ ਰੂਪ ਮਿਸ਼ਰੀ ਦੀ ਸੰਸਾਰ ਰੂਪੀ ਤੂੰਬੀ ਬਣੀ ਹੋਈ ਹੈ, ਜਿਸ ਵਿੱਚ ਦੁੱਖ ਭਾਸ਼ਣ ਰੂਪ ਕੁੜੱਤਣ ਪ੍ਰਤੀਤ ਹੋ ਰਹੀ ਹੈ। ਫਿਰ ਜਦ ਕੋਈ ਪੁਰਖ ਕੌੜੀ ਭਾਵ ਦੁਖਦਾਈ ਭਾਸ਼ਣ ਰੂਪ ਦਾ ਭਰਮ ਛੱਡ ਕੇ ਸਿਮਰਨ ਕਰੌਨ ਰੂਪ ਖਾਣ ਲੱਗਾ, ਤਾਂ ਉਹ ਕੌੜੀ=ਦੁਖਦਾਇਕ ਨਾ ਨਿਕਲੀ। ਭਾਵ ਬ੍ਰਹਮ ਦਾ ਗਿਆਨ ਹੋਣ ਤੋਂ ਸੰਸਾਰ ਦੁਖਦਾਈ ਪ੍ਰਤੀਤ ਨਹੀਂ ਹੋਇਆ, ਬਲਕਿ ਸੁਖ ਦਾ ਹੀ ਅਨੁਭਵ ਹੋਇਆ।

**ਪਾਵਕ ਮੈਂ ਦੀਪਕ ਘਨੇ; ਨਭ ਮੈ ਘਟ ਮਟ ਨਾਮ।**
**ਨੀਰ ਮਾਝ ਓਗਾ ਭਏ; ਯੌਂ ਜਗ ਆਤਮਰਾਮ॥ ੨੦॥**

(ੳ) ਜਿਵੇਂ ਇੱਕ ਪਾਵਕ=ਅਗਨੀ ਵਿੱਚ ਘਨੇ=ਬਹੁਤ ਹੀ ਦੀਵੇ ਹੁੰਦੇ ਹਨ ਭਾਵ ਇੱਕ ਅਗਨੀ ਨਾਲ ਹੀ, ਜਿੰਨੇ ਮਰਜ਼ੀ ਦੀਵੇ ਜਗਾ ਲਈਏ, ਉਨ੍ਹਾਂ ਸਾਰੇ ਦੀਵਿਆਂ ਦੀ ਲਾਟ ਅਗਨੀ ਰੂਪ ਹੀ ਹੈ।

ਇਵੇਂ ਹੀ ਬ੍ਰਹਮ ਰੂਪ ਮਹਾਂ ਅਗਨੀ ਤੋਂ, ਭਿੰਨ-ਭਿੰਨ ਜੀਵਾਂ ਵਿੱਚ ਸਮਾਇਆ ਪ੍ਰਤਿਕ ਚੇਤਨ ਰੂਪੀ ਦੀਵੇ ਬਹੁਤੇ ਹਨ ਵਾ ਜੀਵ ਰੂਪ ਦੀਵੇ, ਚੇਤਨ ਸੱਤਾ ਰੂਪੀ ਲਾਟ ਨਾਲ, ਜੀਉ ਰਹੇ ਹਨ। ਵਾਸਤਵ ਵਿੱਚ ਬ੍ਰਹਮ ਰੂਪ ਅਗਨੀ ਦਾ ਸਰੂਪ ਇੱਕ ਹੀ ਹੈ ਅਤੇ ਸਭ ਜੀਵਾਂ ਰੂਪ ਦੀਵੇ ਵੀ, ਉਸਦਾ ਹੀ ਰੂਪ ਹਨ।

ਨਭ ਮੈ=ਅਕਾਸ਼ ਵਿੱਚ ਘੜੇ ਦੀ ਉਪਾਧੀ ਕਰਕੇ ਘਟਾਕਾਸ਼ ਅਤੇ ਮਿੱਟੀ ਦੇ ਮੱਟ ਜਾਂ ਮਕਾਨ ਦੀ ਉਪਾਧੀ ਕਰਕੇ ਮਟਾਕਾਸ਼ ਨਾਮ ਪੈ ਗਿਆ। ਜਦ ਘਟ ਮਟ ਦੀ ਉਪਾਧੀ ਦੂਰ ਕਰ ਦੇਈਏ ਤਾਂ ਸਭ ਮਹਾਂ ਅਕਾਸ਼ ਹੀ ਹੈ।

ਇਉਂ ਹੀ ਬ੍ਰਹਮ ਰੂਪ ਅਕਾਸ਼ ਵਿੱਚ ਮਾਇਆ ਉਪਾਧੀ ਕਰਕੇ ਮਟਾਕਾਸ਼ ਵਤ ਈਸ਼ਵਰ ਅਤੇ ਅਵਿਦਿਆ ਉਪਾਧੀ ਕਰਕੇ ਘਟਾਕਾਸ਼ ਵਤ ਜੀਵ ਨਾਮ ਪੈ ਗਿਆ। ਜਦ ਮਾਇਆ ਅਤੇ ਅਵਿਦਿਆ ਰੂਪ ਉਪਾਧੀ ਹਟਾ ਦੇਈਏ ਤਾਂ ਮਹਾਂਆਕਾਸ਼ ਰੂਪੀ ਚੇਤਨ ਹੀ ਹੈ।

(ਅ) ਫਿਰ ਜਿਵੇਂ ਨੀਰ=ਪਾਣੀ ਵਿੱਚ ਸਰਦੀ ਦੀ ਜੜ੍ਹਤਾ ਕਾਰਨ ਓਰਾ=ਗੜਾ ਜਾਂ ਬਰਫ ਬਣ ਜਾਂਦੀ ਹੈ।

ਇਵੇਂ ਹੀ ਬ੍ਰਹਮ ਰੂਪ ਪਾਣੀ ਵਿੱਚ ਮਾਇਆ ਦੀ ਜੜ੍ਹਤਾ ਰੂਪੀ ਠੰਢਕ ਨਾਲ ਗੜਾ=ਈਸ਼ਵਰ ਅਤੇ ਅਵਿੱਦਿਆ ਦੀ ਜੜ੍ਹਤਾ ਰੂਪੀ ਠੰਢਕ ਕਰਕੇ ਬਰਫ ਰੂਪ ਜੀਵ ਹੋ ਗਿਆ ਹੈ। ਪਾਣੀ, ਗੜੇ ਬਰਫ ਦਾ ਰੂਪ ਹੁੰਦਿਆਂ ਹੋਇਆਂ ਵੀ ਪਾਣੀ ਹੀ ਹੈ। ਯੌਂ=ਇਸ ਤਰ੍ਹਾਂ ਰਾਮ=ਰਮੇ ਹੋਏ ਆਤਮ=ਬ੍ਰਹਮ ਵਿੱਚ ਸੰਸਾਰ ਹੈ।

ਨੋਟ :- ਇਉਂ ਇਨ੍ਹਾਂ ਦ੍ਰਿਸ਼ਟਾਂਤਾਂ ਦੁਆਰਾ ਸੰਸਾਰ ਵਿੱਚ ਆਤਮਰਾਮ ਭਾਵ ਰਮੇ ਹੋਏ ਬ੍ਰਹਮ ਦੀ ਵਿਚਾਰ ਕਹੀ ਹੈ।

**ਸਤ ਕਹੋਂ ਤੋ ਹੈ ਨਹੀ; ਮਿਥਜਾ ਕਹੋਂ ਤੋ ਆਹਿ।**
**ਕਹਿ ਅਨਾਥ ਅਚਰਜ ਮਹਾਂ; ਅਕਹਿ ਕਹੀਐ ਕਾਹਿ॥ ੨੧॥**

(ੳ) ਜੇਕਰ ਸਤਿ=ਸਦ ਪੁਰਸ਼ (ਬ੍ਰਹਮ ਗਿਆਨੀ) ਦੀ ਦ੍ਰਿਸ਼ਟੀ ਨਾਲ ਕਹਿੰਦਾ ਹਾਂ ਤੋ=ਤਾਂ ਜਗਤ ਹੈ ਨਹੀਂ ਅਤੇ ਜੇਕਰ ਮਿਥਜਾ=ਝੂਠੇ, ਸੰਸਾਰੀ ਦੀ ਦ੍ਰਿਸ਼ਟੀ ਨਾਲ ਕਹੋਂ=ਕਹਿੰਦਾ ਹਾਂ ਤਾਂ ਜਗਤ ਆਹਿ=ਹੈ।

ਵਾ- ਜੇਕਰ ਸੰਸਾਰ ਨੂੰ ਸੱਚਾ ਕਹੀਏ ਤਾਂ ਸੱਚ ਹੈ ਨਹੀਂ। ਕਿਉਂਕਿ ਅੰਤ ਨੂੰ ਕੋਈ ਵਸਤੂ ਨਾਲ ਜਾਂਦੀ ਨਹੀਂ, ਦੁਨੀਆਂ ਤੇ ਕੋਈ ਸਦਾ ਨਹੀਂ ਰਹਿੰਦਾ। ਸੱਚਾ ਤਾਂ ਉਹ ਹੈ ਜੋ ਤਿੰਨੇ ਕਾਲ ਸਦਾ ਰਹੇ। ਸੰਸਾਰ ਜਨਮ ਤੋਂ ਪਹਿਲਾਂ ਵੀ ਨਹੀਂ ਸੀ, ਅੰਤ ਮਰਨ ਤੋਂ ਬਾਅਦ ਵੀ ਨਹੀਂ ਹੋਵੇਗਾ ਕੇਵਲ ਵਿਚਕਾਰਲੇ ਸਮੇਂ ਵਿੱਚ ਪ੍ਰਤੀਤ ਹੋ ਰਿਹਾ ਹੈ। ਇਸ ਵਾਸਤੇ ਸੱਚਾ ਨਹੀਂ ਕਿਹਾ ਜਾ ਸਕਦਾ। ਪਰ ਜੇ ਮਿਥਿਆ=ਝੂਠਾ ਕਹਾਂ ਤਾਂ ਆਹਿ=ਪ੍ਰਤੱਖ ਨਜ਼ਰ ਆ ਰਿਹਾ ਹੈ, ਝੂਠ ਵੀ ਕਹਿਣਾ ਬਣਦਾ ਨਹੀਂ। ਕਿਉਂਕਿ ਝੂਠ ਤਾਂ ਉਹ ਹੈ ਜਿਸ ਦੀ ਕੋਈ ਹੋਂਦ ਹੀ ਨਹੀਂ। ਪਰ ਸੰਸਾਰ ਦੀ ਹੋਂਦ ਤਾਂ ਹੈ। ਇਸ ਲਈ ਝੂਠਾ ਕਹਿਣਾ ਅਸੰਭਵ ਹੈ।

(ਅ) ਇਹ ਇੱਕ ਅਸਚਰਜ, ਬਹੁਤ ਹੀ ਅਸਚਰਜ ਵਰਤਾਰਾ ਹੈ। ਸੰਸਾਰ ਦੀ ਵੀਚਾਰ ਅਕਹਿ=ਕਹਿਣ ਤੋਂ ਰਹਿਤ ਹੈ। ਕਹੀਐ ਕਾਹਿ=ਇਸ ਸੰਸਾਰ ਨੂੰ ਕਾਹਿ=ਕੀ ਕਹੀਏ, ਸੱਚਾ ਜਾਂ ਝੂਠਾ? ਜਾਂ ਸੱਚ-ਝੂਠ ਕਾਹਿ=ਕਿਸ ਨੂੰ ਕਹੀਏ?

**ਇਤਿ ਸ੍ਰੀ ਵਿਚਾਰ ਮਾਲਾ ਉਪਦੇਸ਼ ਪੰਚਮੋ ਬਿਸ੍ਰਾਮ॥ ੫॥**

ਸ੍ਰੀ ਵਿਚਾਰਮਾਲਾ ਦਾ ਸੁੰਦਰ ਉਪਦੇਸ਼ ਵਾਲਾ ਪੰਜਵਾਂ ਅਧਿਆਇ ਇਤਿ ਸ੍ਰੀ=ਸਮਾਪਤ ਹੋਇਆ।

❒

## ਅਥ ਖਸਟਮੋ ਬਿਸ੍ਰਾਮ ਲਿਖ੍ਯਤੇ॥

### ਸਿਖ ਬਚਨ।। ਦੋਹਰਾ॥

**ਭੋ ਭਗਵਨ ਮੋ ਮਨ ਭਯੋ; ਸੰਸੈ ਦੇਹੁ ਨਿਵਾਰਿ।**
**ਜਗ ਮਿਥ੍ਯਾ ਕਿਹਿ ਬਿਧਿ ਕਹਿਯੋ; ਮੋ ਪ੍ਰਤਿ ਕਹੋ ਬਿਚਾਰ॥੧॥**

**(ੳ)** ਭੋ=ਹੇ ਗੁਰੂ ਜੀ ! ਮੇਰੇ ਮਨ ਵਿੱਚ ਇੱਕ ਸੰਸੈ=ਸ਼ੰਕਾ ਪੈਦਾ ਭਯੋ=ਹੋ ਗਿਆ ਹੈ, ਕ੍ਰਿਪਾ ਕਰਕੇ ਨਿਵਾਰਿ=ਦੂਰ ਕਰ ਦਿਉ।

**(ਅ)** ਆਪ ਜੀ ਨੇ ਜੋ ਸੰਸਾਰ ਨੂੰ ਮਿਥਿਆ ਕਿਹਾ ਹੈ, ਉਹ ਕਿਹ=ਕਿਹੜੀ ਬਿਧੀ ਦੁਆਰਾ ਆਖਿਆ ਹੈ? ਇਸ ਗੱਲ ਦੀ ਵਿਚਾਰ ਮੋ=ਮੇਰੇ ਪ੍ਰਤਿ-ਤਾਈਂ ਦੱਸਣਾ ਕਰੋ ਜੀ।

### ਜਗ ਮਿਥ੍ਯਾ ਦ੍ਰਸਾਵਤ ਹੈ॥ ਸ੍ਰੀ ਗੁਰੋਵਾਚ॥ ਦੋਹਰਾ॥

ਗੁਰੂ ਜੀ ਸੰਸਾਰ ਨੂੰ ਮਿਥਿਆ ਦਰਸਾਉਂਦੇ ਹਨ—ਸ਼੍ਰੋਮਣੀ ਗੁਰੂ ਜੀ ਦੋਹਰੇ 'ਚ ਕਹਿੰਦੇ ਹਨ।

**ਸੀਤਲ ਜਲ ਮ੍ਰਿਗਤ੍ਰਿਸਨ ਕੋ; ਗਗਨ ਕਮਲ ਕੀ ਬਾਸ।**
**ਸੁੰਦਰ ਅਤਿ ਬੰਧਿਯਾ ਸੁਵਨ; ਐਸੋ ਜਗਤ ਪ੍ਰਕਾਸ਼॥ ੨॥**

**ਮ੍ਰਿਗਤ੍ਰਿਸ਼ਨਾ :** ਜੇਠ-ਹਾੜ ਦੇ ਮਹੀਨੇ 'ਚ ਸੂਰਜ ਦੀ ਤਪਸ਼ ਨਾਲ ਸੁੱਕੇ ਦਰਿਆਵਾਂ ਦੀ ਬਰੇਤੀ ਵਿਚੋਂ ਦੂਰੋਂ ਲਹਿਰਾਂ ਪ੍ਰਤੀਤ ਹੁੰਦੀਆਂ ਹਨ, ਇਸ ਨੂੰ ਮ੍ਰਿਗ ਤ੍ਰਿਸ਼ਨਾ ਕਿਹਾ ਜਾਂਦਾ ਹੈ।

**(ੳ)** ਜਿਵੇਂ ਕੋਈ ਇਹ ਕਹੇ ਕਿ ਮ੍ਰਿਗ ਤ੍ਰਿਸ਼ਨਾ ਦਾ ਜਲ ਬਹੁਤ ਸੀਤਲ=ਠੰਢਾ ਹੈ ਜਾਂ ਕੋਈ ਕਹੇ ਕਿ ਅਕਾਸ਼ ਵਿੱਚ ਪੈਦਾ ਹੋਏ ਕਮਲ ਫੁੱਲਾਂ ਦੀ ਬੜੀ ਬਾਸ=ਸੁਗੰਧੀ ਆ ਰਹੀ ਹੈ।

**(ਅ)** ਜਾਂ ਫਿਰ ਇਹ ਕਿਹਾ ਜਾਵੇ ਕਿ ਬੰਧਿਯਾ=ਬਾਂਝ ਇਸਤ੍ਰੀ ਦਾ ਸੁਵਨ=ਪੁੱਤਰ ਬੜਾ ਹੀ ਸੁੰਦਰ ਹੈ, ਇਹ ਸਭ ਗੱਲਾਂ ਝੂਠ ਹਨ।

ਕਿਉਂਕਿ ਮ੍ਰਿਗ ਤ੍ਰਿਸ਼ਨਾ ਦਾ ਜਲ ਤਾਂ ਕੇਵਲ ਭ੍ਰਮ ਮਾਤ੍ਰ ਹੈ, ਭਾਵ ਹੁੰਦਾ ਹੀ ਨਹੀਂ ਤਾਂ ਇਹ ਠੰਢਾ ਕਿਥੋਂ ਹੋਣਾ ਹੈ? ਆਕਾਸ਼ੀ ਕਮਲਾਂ ਦੀ ਕੋਈ ਹੋਂਦ ਹੀ ਨਹੀਂ, ਸੁਗੰਧੀ ਕਿੱਥੋਂ ਆ ਜਾਣੀ ਹੈ? ਬਾਂਝ ਇਸਤਰੀ ਦੇ ਪੁੱਤਰ ਹੋ ਹੀ ਨਹੀਂ ਸਕਦਾ, ਫਿਰ ਸੁੰਦਰ ਹੋਣ

ਦਾ ਖਿਆਲ ਹੀ ਕਿਵੇਂ ਆ ਸਕਦਾ ਹੈ? ਇਨ੍ਹਾਂ ਵਸਤਾਂ ਦੀ ਤਰ੍ਹਾਂ ਐਸੀ ਜਗਤ ਦੀ ਪ੍ਰਕਾਸ=ਪ੍ਰਗਟਾਈ ਭਾਵ ਹੋਂਦ ਹੈ ਅਰਥਾਤ ਇਨ੍ਹਾਂ ਦੀ ਤਰ੍ਹਾਂ ਸੰਸਾਰ ਵੀ ਮਿਥਿਆ ਹੈ।

**ਜਿਉਂ ਨਭ ਮੈਂ ਕਲਪੀ ਘਨੀ; ਪੁਤਰੀ ਬਿਬਿਧ ਅਨੇਕ।**
**ਕਰਤਿ ਜੁਧ ਅਤਿ ਕ੍ਰੋਧ ਜੁਤਿ; ਐਸੇ ਜਗਤ ਬਿਬੇਕ॥ ੩॥**

(ੳ) ਜਿਵੇਂ ਕਿਸੇ ਨੇ ਨਭ=ਅਕਾਸ਼ ਵਿੱਚ ਘਨੀ=ਬਹੁਤੀਆਂ ਹੀ ਬਿਬਿਧ=ਤਰ੍ਹਾਂ-ਤਰ੍ਹਾਂ ਦੀਆਂ ਅਨੇਕਾਂ ਹੀ ਪੁਤਰੀ=ਪੁਤਲੀਆਂ ਦੀ ਕਲਪਨਾ ਕਰ ਲਈ ਹੋਵੇ

(ਅ) ਅਤੇ ਕਹੇ ਕਿ ਅਕਾਸ਼ ਦੇ ਵਿੱਚ ਇਹ ਪੁਤਲੀਆਂ ਆਪਸ ਵਿੱਚ ਬਹੁਤ ਹੀ ਕ੍ਰੋਧ ਜੁਤਿ=ਨਾਲ ਯੁੱਧ ਕਰ ਰਹੀਆਂ ਹਨ, ਇਵੇਂ ਹੀ ਜਗਤ=ਸੰਸਾਰ ਦੀ ਬਿਬੇਕ=ਵਿਚਾਰ ਹੈ। ਭਾਵ ਜਿਵੇਂ ਉਹ ਪੁਤਲੀਆਂ ਕੇਵਲ ਕਲਪਨਾ ਮਾਤਰ ਹੀ ਹਨ, ਇਵੇਂ ਹੀ ਸੰਸਾਰ ਕਲਪਨਾ ਮਾਤਰ ਹੀ ਹੈ।

**ਅਨਾਥ ਸ੍ਵਪਨ ਕਾਂਹੂ ਨਰਹਿ; ਦਿਸਨ ਬਿਖੈ ਭ੍ਰਮ ਹੋਇ।**
**ਪੂਰਬ ਤਜਿ ਪਸਚਮਿ ਗਯੋ; ਤਿਹ ਬਿਖਾਦ ਜਗਿ ਸੋਇ॥ ੪॥**

(ੳ) ਕਵੀ ਅਨਾਥ ਜੀ ਕਹਿੰਦੇ ਹਨ ਕਿ ਜਿਵੇਂ ਕਾਂਹੂ=ਕਿਸੇ ਪੁਰਖ ਨੂੰ ਸੁਪਨੇ ਵਿੱਚ ਦਿਸ ਭਰਮ ਹੋ ਜਾਵੇ ਵਾ- ਦਿਸ਼ਾ ਬਿਖੈ=ਵਿੱਚ ਭਰਮ ਹੋ ਜਾਵੇ,

(ਅ) ਅਤੇ ਇਸ ਭਰਮ ਕਰਕੇ, ਪੂਰਬ ਦਿਸ਼ਾ ਵੱਲ ਜਾਣਾ ਹੋਵੇ, ਤਾਂ ਪੂਰਬ ਨੂੰ ਤਜਿ=ਛੱਡ ਕੇ ਪੱਛਮ ਵੱਲ ਚਲਾ ਗਯੋ=ਗਿਆ ਹੋਵੇ। ਇਉਂ ਉਲਟ ਪਾਸੇ ਜਾਣ ਕਰਕੇ ਤਿਹ=ਤਿਸਨੂੰ ਬਿਖਾਦ=ਦੁੱਖ ਪ੍ਰਾਪਤ ਹੁੰਦਾ ਹੈ। ਸੁਪਨੇ ਵਿੱਚ ਹੋਣ ਕਰਕੇ ਉਹ ਪ੍ਰਾਪਤ ਹੋਇਆ ਦੁੱਖ ਸਿਰਫ ਮਿਥਿਆ ਹੀ ਹੈ, ਇਵੇਂ ਇਸ ਜਗਤ ਦੀ ਸੋਇ=ਕੰਨਸੋਅ ਭਾਵ ਵਿਚਾਰ ਹੈ।

ਨੋਟ :- ਵਿਦਵਾਨ ਜਨ ਮੰਨਦੇ ਹਨ ਕਿ ਸੁਪਨਾ ਤਿੰਨ ਮਿੰਟ ਤੋਂ ਵਧੀਕ ਨਹੀਂ ਹੁੰਦਾ, ਤਿੰਨ ਮਿੰਟ ਬਾਅਦ ਅੱਖ ਖੁੱਲ੍ਹ ਜਾਂਦੀ ਹੈ ਤੇ ਫੇਰ ਅੱਖ ਲੱਗਣ ਤੇ ਸੁਪਨਾ ਦੁਬਾਰਾ ਸ਼ੁਰੂ ਹੋ ਜਾਂਦਾ ਹੈ।

**ਰਵਿ ਕੀ ਰਿਸਮ ਸੁਮੇਟਿ ਕਰਿ; ਕਰੀ ਗੂੰਥਿ ਰੁਚਿ ਮਾਲ।**
**ਪਹਿਰੈ ਬੰਧਿਆ ਕੋ ਸੁਵਨ; ਸੋਭਾ ਬਨੀ ਬਿਸਾਲ॥ ੫॥**

(ੳ) ਜਿਵੇਂ ਕੋਈ ਇਹ ਕਹੇ ਕਿ ਰਵਿ=ਸੂਰਜ ਦੀਆਂ ਰਿਸ਼ਮ=ਕਿਰਣਾਂ ਨੂੰ ਸੁਮੇਟਿ=ਇਕੱਠੀਆਂ ਕਰਿ=ਕਰ ਕੇ ਉਨ੍ਹਾਂ ਨੂੰ ਗੂੰਥਿ=ਗੰਢਾਂ ਦੇ ਕੇ, ਭਾਵ ਗੁੰਦ ਕੇ ਬੜੀ ਰੁਚਿ=ਸੁੰਦਰ ਮਾਲਾ ਬਣਾਈ ਹੋਈ ਹੈ।

(ਅ) ਉਹ ਮਾਲਾ ਬੰਧਿਆ=ਬਾਂਝ ਇਸਤ੍ਰੀ ਦੇ ਸੁਵਨ=ਪੁੱਤਰ ਨੇ ਪਹਿਨੀ ਹੋਈ ਹੈ,

ਜਿਸ ਨਾਲ ਉਸ ਦੀ ਬਿਸਾਲ=ਬਹੁਤ ਹੀ ਜ਼ਿਆਦਾ ਸੋਭਾ ਬਣੀ ਹੋਈ ਹੈ।

**ਸਸੇ ਸ੍ਰਿੰਗ ਕੋ ਧਨੁਖ ਕਰਿ; ਗਗਨ ਪੁਰਖ ਲੀਏ ਜਾਹਿ।**
**ਦੇਖਿ ਮਾਲ ਲਾਲਚ ਲਗਿਯੋ; ਪੁਨਿ ਪੁਨਿ ਮਾਂਗਤ ਤਾਹਿ॥ ੬॥**

(ੳ) ਦੂਸਰੇ ਪਾਸੇ ਸਸੇ=ਸਹੇ ਦੇ, ਭਾਵ ਖਰਗੋਸ਼ ਦੇ ਸਿੰਗਾਂ ਦਾ ਇੱਕ ਧਨੁਖ ਬਣਾ ਕੇ ਗਗਨ ਪੁਰਖ=ਆਕਾਸ਼ੀ ਪੁਰਖ ਲਈ ਜਾਂਦਾ ਸੀ 'ਵਾ' ਕੋਈ ਪੁਰਸ਼, ਅਕਾਸ਼ ਵਿੱਚ ਲਈ ਤੁਰਿਆ ਜਾਂਦਾ ਸੀ।

(ਅ) ਉਹ ਪੁਰਸ਼, ਉਸ ਮਾਲਾ ਨੂੰ ਵੇਖ ਕੇ ਲਾਲਚ ਵਿੱਚ ਲੱਗ ਗਿਆ ਅਤੇ ਉਸ ਬਾਂਝ ਦੇ ਪੁੱਤਰ ਕੋਲੋਂ ਉਸ ਮਾਲਾ ਨੂੰ ਪੁਨਿ ਪੁਨਿ=ਵਾਰ-ਵਾਰ ਮੰਗਣ ਲੱਗ ਪਿਆ।

**ਵਹਿ ਮਾਂਗਤ ਵਹਿ ਦੇਤ ਨਹਿ; ਬਢੀ ਪਰਸਪਰ ਰਾਰਿ।**
**ਨਾ ਕਛੁ ਭਯੋ ਨ ਹੈ ਕਛੂ; ਐਸੋ ਜਗਤ ਬਿਚਾਰਿ॥ ੭॥**

(ੳ) ਉਹ ਉਸ ਤੋਂ ਮਾਲਾ ਮਾਂਗਤ=ਮੰਗਦਾ ਹੈ, ਉਹ ਦਿੰਦਾ ਨਹੀਂ, ਇਉਂ ਪਰਸਪਰ=ਆਪਸ ਵਿੱਚ ਬਹੁਤ ਹੀ ਰਾਰਿ=ਲੜਾਈ ਵਧ ਗਈ। ਪਰ ਇਹ ਸਾਰਾ ਪ੍ਰਸੰਗ ਕੇਵਲ ਕਲਪਨਾ ਹੀ ਹੈ।

(ਅ) ਨਾ ਤਾਂ ਕਦੇ ਐਸਾ ਕੁਛ ਪਿੱਛੇ ਹੋਇਆ ਹੈ, ਨਾ ਹੀ ਐਸਾ ਕੁਝ ਵਰਤਮਾਨ ਸਮੇਂ ਵਿੱਚ ਹੈ ਜਿਸ ਤਰ੍ਹਾਂ ਇਹ ਸਾਰਾ ਹੀ ਕਥਨ ਮਿਥਿਆ (ਝੂਠਾ) ਹੈ, ਉਸੇ ਤਰ੍ਹਾਂ ਹੀ ਇਸ ਜਗਤ ਦੀ ਵਿਚਾਰ ਹੈ ਭਾਵ ਕਿ ਸਾਰਾ ਜਗਤ ਮਿਥਿਆ ਹੀ ਹੈ।

**ਗਗਨ ਸਿੰਧੁ ਕੀ ਲਹਰ ਲੈ; ਆਨਿ ਬਨਾਯੋ ਧਾਮ।**
**ਐਸੋ ਪੂਰਨ ਬ੍ਰਹਮ ਮੈਂ; ਦੇਖਿ ਜਗਤ ਅਭਿਰਾਮ॥ ੮॥**

(ੳ) ਜਿਵੇਂ ਕੋਈ ਆਖੇ ਕਿ ਗਗਨ ਸਿੰਧੁ=ਅਕਾਸ਼ੀ ਸਮੁੰਦਰ ਦੀਆਂ ਲਹਿਰਾਂ ਲੈ ਕੇ ਕੋਈ ਮਾਤਲੋਕ 'ਚ ਆਯਾ ਆਨਿ=ਆ ਕੇ ਉਸ ਨੇ ਮਾਤ ਲੋਕ 'ਚ ਉਨ੍ਹਾਂ ਲਹਿਰਾਂ ਦਾ ਧਾਮ=ਘਰ ਬਣਾਇਆ ਹੈ ਅਥਵਾ - ਸਮੁੰਦਰ ਦੇ ਪਾਣੀ ਦੀਆਂ ਲਹਿਰਾਂ ਲੈ ਕੇ ਅਕਾਸ਼ ਵਿੱਚ ਕਿਸੇ ਨੇ ਉਨ੍ਹਾਂ ਲਹਿਰਾਂ ਦਾ ਆਨਿ=ਹੋਰ ਹੀ ਤਰ੍ਹਾਂ ਦਾ ਘਰ ਬਣਾਇਆ ਹੈ।

(ਅ) ਜਿਵੇਂ ਇਹ ਕਹਿਣਾ ਝੂਠਾ ਹੀ ਹੈ, ਉਵੇਂ ਹੀ ਪੂਰਨ ਬ੍ਰਹਮ ਵਿਆਪਕ ਰੂਪ ਐਸੋ=ਐਸੇ ਅਭਿਰਾਮ=ਸੁੰਦਰ ਸੰਸਾਰ ਨੂੰ ਕਲਪਤ ਰੂਪ ਦੇਖਣਾ ਕਰ।

**ਮ੍ਰਿਗ ਤ੍ਰਿਸ਼ਨਾ ਕੋ ਨੀਰ ਲੈ; ਸੀਂਚਿਯੋ ਨਭ ਅੰਭੋਜ।**
**ਤਾਂ ਸੁਗੰਧ ਆਈ ਸਰਸ; ਆਹਿ ਜਗਤ ਯਹਿ ਖੋਜ॥ ੯॥**

(ੳ) ਜਿਵੇਂ ਕੋਈ ਮ੍ਰਿਗ ਤ੍ਰਿਸ਼ਨਾ ਦਾ ਨੀਰ=ਪਾਣੀ ਲੈ ਕੇ ਅਕਾਸ਼ ਵਿੱਚ ਅੰਭੋ=ਪਾਣੀ ਤੋਂ ਜ=ਪੈਦਾ ਹੋਏ ਕੰਵਲਾਂ ਦੀ ਬਗੀਚੀ ਨੂੰ ਸੀਂਚਿਯੋ=ਸਿੰਜਣ ਦੀ ਗੱਲ ਕਰੇ

(ਅ) ਅਤੇ ਫੇਰ ਆਖੇ ਕਿ ਤਾਂ=ਤਿਨ੍ਹਾਂ ਕੰਵਲਾਂ ਦੀ ਸੁਗੰਧੀ ਸਰਸ=ਬਹੁਤ ਆ ਰਹੀ ਹੈ। ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਪਾਣੀ, ਅਕਾਸ਼ ਵਿੱਚ ਕੰਵਲ ਫੁੱਲ, ਉਹਨਾਂ ਦੀ ਸੁਗੰਧੀ ਆਉਣੀ ਕੇਵਲ ਕਹਿਣ ਮਾਤਰ ਹੀ ਹੈ, ਇਸੇ ਪ੍ਰਕਾਰ ਦੀ ਹੀ ਜਗਤ ਦੀ ਯਹ=ਇਹ ਖੋਜ=ਵਿਚਾਰ ਆਹਿ=ਹੈ।

## ਸਿਖ ਬਚਨ ॥

**ਜਗਤ ਜਗਤ ਸਭ ਕੋ ਕਹੈ; ਅਰੁ ਪੁਨਿ ਦੇਖਿਐ ਨੈਨ।**
**ਸੋ ਮਿਥਜਾ ਕਿਹਿ ਬਿਧਿ ਕਹੋ; ਆਰਤਜਨਿ ਸੁਖ ਦੈਨ ॥ ੧੦ ॥**

(ੳ) ਸਿੱਖ ਦਾ ਪ੍ਰਸ਼ਨ- ਹੇ ਗੁਰੂ ਜੀ, ਸਾਰੇ ਕੋ=ਕੋਈ ਭਾਵ ਲੋਕ ਹੀ ਜਗਤ-ਜਗਤ ਕਹਿੰਦੇ ਹਨ ਅਤੇ ਫਿਰ ਆਪਣੀਆਂ ਨੈਨ=ਅੱਖਾਂ ਦੇ ਨਾਲ ਅਸੀਂ ਦੇਖਦੇ ਵੀ ਹਾਂ।

(ਅ) ਹੇ ਆਰਤਜਨਿ=ਦੁਖੀ ਜਨਾਂ ਨੂੰ ਸੁਖਦੈਨ=ਸੁਖ ਦੇਣ ਵਾਲੇ ਗੁਰੂ ਜੀ, ਆਪ ਜੀ ਇਸ ਨੂੰ ਮਿਥਜਾ=ਝੂਠਾ ਕਿਹਿ=ਕਿਹੜੀ ਬਿਧਿ=ਬਿਧੀ ਨਾਲ ਕਹੋ=ਕਹਿੰਦੇ ਹੋ ?

## ਸ੍ਰੀ ਗੁਰੋਵਾਚ ॥

**ਰਜੁ ਦੇਖਿ ਪ੍ਰਾਣੀ ਘਨੈ; ਕਲਪੈਂ ਬਹੁਤ ਪ੍ਰਕਾਰ।**
**ਕੋਈ ਰਜੁ ਕੋਈ ਸਰਪ ਕਹਿ; ਕੋਈ ਕਹਿ ਪੁਹਿਮਿ ਦਰਾਰਿ ॥੧੧ ॥**

(ੳ) ਗੁਰੂ ਜੀ ਦਾ ਉੱਤਰ- ਹੇ ਸਿੱਖ! ਹਨੇਰੇ ਵਿੱਚ ਪਈ ਹੋਈ ਰਜੁ=ਰੱਸੀ ਵੇਖ ਕੇ ਘਨੈ=ਬਹੁਤੇ ਪ੍ਰਾਣੀ ਬਹੁਤ ਤਰ੍ਹਾਂ ਦੀ ਕਲਪੈਂ=ਕਲਪਨਾ ਕਰਦੇ ਹਨ।

(ਅ) ਕੋਈ ਉਸ ਨੂੰ ਰੱਸੀ ਕਹਿੰਦਾ ਹੈ, ਕੋਈ ਸੱਪ ਆਖਦਾ ਹੈ ਅਤੇ ਕੋਈ ਕਹਿੰਦਾ ਹੈ ਕਿ ਪੁਹਿਮਿ=ਧਰਤੀ ਵਿੱਚ ਦਰਾਰਿ=ਦਰਾੜ ਭਾਵ ਤ੍ਰੇੜ ਪਈ ਹੋਈ ਹੈ।

**ਨੋਟ :-** ਰੱਸੀ 'ਚ ਦਰਾੜ ਅਤੇ ਸੱਪ ਦੀ ਚਾਰ ਕਾਰਨਾਂ ਕਰਕੇ ਪ੍ਰਤੀਤ ਹੁੰਦੀ ਹੈ।

1) **ਤਿਮਰ ਦੋਸ** - ਹਨੇਰੇ 'ਚ ਰੱਸੀ ਦਾ ਅਸਲ ਸਰੂਪ ਨਾ ਦਿੱਸਣਾ।

2) **ਸਦਰਸ** - ਧਰਤੀ ਦੀ ਦਰਾੜ ਤੇ ਸੱਪ ਵਰਗਾ, ਰੱਸੀ ਦਾ ਰੂਪ ਹੋਣਾ।

3) **ਨੇਤਰ ਦੋਸ** - ਨੇਤਰਾਂ ਨੇ ਯਥਾਰਥ ਦੇਖਣਾ ਨਾ।

4) **ਪੂਰਬ ਬਿਰਤੀ ਦੋਸ** - ਪਹਿਲਾਂ ਦੇਖੇ ਸੱਪ ਜਾਂ ਧਰਤੀ ਵਿਚਲੀ ਦਰਾੜ ਦਾ ਖਿਆਲ ਮਨ 'ਚ ਹੋਣਾ।

**ਸੁਕਤਿ ਨਿਰਖਿ ਬਹੁ ਭੇਦ ਲਹਿ; ਪ੍ਰਾਣੀ ਕਲਪੈਂ ਤਾਂਹਿ।**
**ਕੋਈ ਭੋਡਰ ਕੋਈ ਰਜਤ ਕਹਿ; ਕੋ ਕਹਿ ਕਾਗਰ ਆਹਿ ॥ ੧੨ ॥**

(ੳ) ਸੁਕਤ=ਸਿੱਪੀ ਨੂੰ ਨਿਰਖਿ=ਵੇਖ ਕੇ ਪ੍ਰਾਣੀ ਤਾਂਹਿ=ਉਸ ਸਿੱਪੀ ਨੂੰ ਬਹੁ ਭੇਦ=ਬਹੁਤ ਤਰ੍ਹਾਂ ਦੇ ਭੇਦ ਲਹਿ-ਜਾਣ ਕੇ ਭਾਵ ਮੰਨ ਕੇ ਕਲਪੈਂ=ਕਲਪਨਾ ਕਰਦੇ ਹਨ।

(ਅ) ਕੋਈ ਭੋਡਰ=ਅਬਰਕ ਆਖਦਾ ਹੈ, ਕੋਈ ਰਜਤ=ਚਾਂਦੀ ਕਹਿੰਦਾ ਹੈ ਅਤੇ ਕੋਈ ਆਖਦਾ ਹੈ ਕਾਗਜ਼ ਪਿਆ ਹੋਇਆ ਹੈ।

**ਪੂਰਨ ਅਦ੍ਵੈ ਆਤਮਾ; ਅਭੈ ਅਚੱਲ ਅਪਾਰ।**
**ਮਿਥਜਾ ਹੀ ਕਲਪੈਂ ਘਨੋ; ਤਾਂ ਮੈਂ ਯਹਿ ਸੰਸਾਰ॥ ੧੩॥**

(ੳ) ਜੋ ਅਕਾਲ ਪੁਰਖ ਵਾਹਿਗੁਰੂ ਸਾਰੇ ਹੀ ਪੂਰਨ ਹੈ ਅਰਥਾਤ ਵਿਆਪਿਆ ਹੋਇਆ ਹੈ, ਅਦ੍ਵੈ=ਦ੍ਵੈਤ ਤੋਂ ਰਹਿਤ (ਅਦ੍ਵੈਤ ਸਰੂਪ) ਹੈ, ਸਾਰਿਆਂ ਦਾ ਆਤਮਾ ਹੈ ਅਥਵਾ ਸਭ ਦੇ ਮਾ=ਵਿੱਚ ਆਤ=ਆਇਆ ਭਾਵ ਸਮਾਇਆ ਹੋਇਆ ਹੈ ਅਥਵਾ ਸਭ ਦਾ ਆਤਮ=ਨਿਜ ਸਰੂਪ ਹੈ। ਅਭੈ=ਡਰ ਤੋਂ ਰਹਿਤ ਹੈ, ਅਚਲ=ਚਲਾਇਮਾਨ ਹੋਣ ਵਾਲਾ ਨਹੀਂ, ਭਾਵ ਸਦਾ ਅਚਲ ਰੂਪ ਹੈ, ਅਪਾਰ=ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਰਹਿਤ ਹੈ।

(ਅ) ਤਾਂ ਮੈਂ=ਤਿਸ ਪਰਮੇਸ਼ਰ ਵਿੱਚ ਘਨੋ=ਬਹੁਤੇ ਲੋਕ ਇਸ ਸੰਸਾਰ ਨੂੰ ਮਿਥਜਾ=ਅਣਹੋਇਆ ਹੀ ਕਲਪਦੇ ਹਨ ਭਾਵ ਮੰਨਦੇ ਹਨ। ਪ੍ਰੰਤੂ—

**ਆਨ, ਭਿੰਨ ਨਹਿ ਤੋਇ ਤੇ; ਬੁਦਬੁਦ ਫੇਨ ਤਰੰਗ।**
**ਯਾ ਪ੍ਰਕਾਰ ਸੰਸਾਰ ਯਹਿ; ਸੁਧ ਸ੍ਵਰੂਪ ਅਭੰਗ॥ ੧੪॥**

(ੳ) ਜਿਵੇਂ ਬੁਦਬੁਦ=ਪਾਣੀ ਦੇ ਬੁਲਬੁਲੇ, ਫੇਨ=ਝੱਗ ਅਤੇ ਤਰੰਗ=ਪਾਣੀ ਦੀਆਂ ਲਹਿਰਾਂ ਆਨ=ਹੋਰ ਸਰੂਪ ਵਿੱਚ ਹੁੰਦੀਆਂ ਹੋਈਆਂ ਵੀ ਤੋਇ ਤੇ=ਪਾਣੀ ਤੋਂ ਭਿੰਨ ਨਹਿ=ਵੱਖਰੀਆਂ ਨਹੀਂ ਹਨ, ਭਾਵ ਕਿ ਪਾਣੀ ਰੂਪ ਹੀ ਹਨ।

(ਅ) ਯਾ=ਇਸੇ ਪ੍ਰਕਾਰ ਇਹ ਸੰਸਾਰ ਵੱਖਰੇ ਰੂਪ ਵਿੱਚ ਹੁੰਦਾ ਹੋਇਆ ਵੀ ਅਭੰਗ=ਇੱਕ ਰਸ ਸੁਧ ਸਰੂਪ ਬ੍ਰਹਮ ਹੀ ਹੈ, ਉਸ ਤੋਂ ਵੱਖਰਾ ਨਹੀਂ। ਜੀਵ ਰੂਪ ਬੁਲਬੁਲੇ, ਸਰੀਰਾਂ ਰੂਪੀ ਝੱਗ ਅਤੇ ਈਸ਼ਰ ਰੂਪ ਲਹਿਰਾਂ ਬ੍ਰਹਮ ਰੂਪ ਪਾਣੀ ਦਾ ਹੀ ਰੂਪ ਹਨ, ਕੋਈ ਵੱਖਰੇ ਨਹੀਂ।

**ਪੂਰਨ ਆਤਮ ਮੈਂ ਜਗਤ; ਕੰਚਨ ਮੁਹਰ ਪ੍ਰਕਾਰ।**
**ਅਦ੍ਵੈ ਅਚਲ ਅਰੂਪ ਅਜ; ਮੁੱਦ੍ਰਾ ਨਾਮ ਅਸਾਰ॥ ੧੫॥**

**ਮੁਹਰ** = ਕਿਸੇ ਬਾਦਸ਼ਾਹ ਦੀ ਤਸਵੀਰ ਠੱਪੇ ਵਿੱਚ ਉਕਰ ਕੇ ਜਾਂ ਉਸ ਦਾ ਨਾਮ ਉਕਰ ਕੇ ਲਾਈ ਹੋਈ ਮੋਹਰ।

(ੳ) ਪੂਰਨ ਆਤਮ=ਬ੍ਰਹਮ ਵਿੱਚ ਇਹ ਜਗਤ ਇਸ ਪ੍ਰਕਾਰ=ਤਰ੍ਹਾਂ ਹੈ, ਜਿਵੇਂ ਕੰਚਨ=ਸੁਇਨੇ ਵਿੱਚ ਮੋਹਰ ਦੇਖਣ ਨੂੰ ਵੱਖਰੀ ਪ੍ਰਤੀਤ ਹੁੰਦੀ ਹੈ, ਪਰ ਅਸਲ ਵਿੱਚ ਤਾਂ ਉਹ ਸਾਰਾ ਸੋਨਾ ਹੀ ਹੈ। ਇਵੇਂ ਹੀ ਬ੍ਰਹਮ ਰੂਪ ਸੋਨੇ ਵਿੱਚ ਜਗਤ ਰੂਪ ਇਹ ਮੁਹਰ ਉਕਰੀ ਹੋਈ ਹੈ, ਜੋ ਕਿ ਵੱਖ ਭਾਸਦਿਆਂ ਹੋਇਆਂ ਵੀ ਬ੍ਰਹਮ ਰੂਪ ਹੀ ਹੈ।

(ਅ) ਜੋ ਬ੍ਰਹਮ ਅਦ੍ਵੈਤ ਸਰੂਪ, ਅਚਲ=ਕਾਲ ਕਰਕੇ ਚਲਾਇਮਾਨ ਨਹੀਂ ਹੁੰਦਾ

ਅਤੇ ਅਰੂਪ=ਮਾਇਕੀ ਰੂਪਾਂ ਤੋਂ ਰਹਿਤ ਅਜ=ਅਜਨਮਾ ਰੂਪ ਹੈ। ਜਿਵੇਂ ਸੋਨੇ ਦੀ ਮੁੱਦ੍ਰਾ=ਮੋਹਰ ਦਾ ਨਾਮ, ਜੋ ਸੋਨੇ ਨਾਲੋਂ ਵੱਖ ਕਹਿਣਾ ਹੈ ਉਹ ਅਸਾਰ=ਝੂਠਾ ਹੈ, ਇਵੇਂ ਹੀ ਬ੍ਰਹਮ ਤੋਂ ਸੰਸਾਰ ਨੂੰ ਵੱਖ ਕਹਿਣਾ ਕੇਵਲ ਕਲਪਨਾ ਮਾਤ੍ਰ ਹੀ ਹੈ।

**ਕਾਸਟ ਮੈ ਰਹਟਾ ਭਯੋ; ਰਹਟੇ ਮੈਂ ਭਯੋ ਫੇਰ।**
**ਪਰਿਯੋ ਤੂਲਤਾ ਫੇਰ ਮੈਂ; ਭਯੋ ਸੂਤ ਕੋ ਢੇਰ॥ ੧੬॥**

**(ੳ)** ਜਿਵੇਂ ਲੱਕੜ ਤੋਂ ਰਹਟਾ=ਚਰਖਾ ਬਣਿਆ, ਚਰਖੇ ਮੈਂ=ਵਿੱਚ ਫੇਰ=ਚੱਕਰ ਭਯੋ=ਹੋਇਆ ਭਾਵ ਲੱਗਾ ਹੋਇਆ ਹੈ।

**(ਅ)** ਉਸ ਫੇਰ=ਚੱਕਰ ਵਿੱਚ ਤੂਲਤਾ=ਰੂੰ ਆ ਕੇ ਪਿਆ, ਤਾਂ ਫਿਰ ਸੂਤ=ਧਾਗੇ ਦਾ ਢੇਰ ਹੀ ਪੈਦਾ ਹੋ ਗਿਆ।

**ਬਸਨ ਭਯੋ ਤਾਂ ਸੂਤ ਮੋ; ਪੁਤਲੀ ਬਸਨ ਮੰਝਾਰ।**
**ਆਪਸ ਮੈਂ ਪੁਤਰੀ ਸਭੈ; ਕਰਤ ਪਰਸਪਰ ਰਾਰਿ॥ ੧੭॥**

**(ੳ)** ਉਸ ਸੂਤ ਵਿੱਚੋਂ ਬਸਨ=ਬਸਤ੍ਰ ਭਯੋ=ਹੋਇਆ ਭਾਵ ਬਣਿਆ ਅਤੇ ਬਸਤ੍ਰ ਦੇ ਮੰਝਾਰ=ਵਿੱਚ ਅਨੇਕਾਂ ਪੁਤਲੀਆਂ ਬਣੀਆਂ ਹੋਈਆਂ ਹਨ।

**(ਅ)** ਫਿਰ ਉਹ ਸਾਰੀਆਂ ਪੁਤਲੀਆਂ ਪਰਸਪਰ=ਆਪਸ ਵਿੱਚ ਬੜਾ ਰਾਰਿ=ਝਗੜਾ ਕਰਦੀਆਂ ਪਈਆਂ ਹਨ। ਐਸਾ ਬਸਤ੍ਰ 'ਚ ਦਿਖਾਇਆ ਹੈ।

**ਭਾਵੀ ਅਰਥ** :-ਇਸੇ ਤਰ੍ਹਾਂ ਕਾਸਟ=ਸ਼ੁਧ ਅਧਿਸ਼ਠਾਨ ਲੱਕੜ ਰੂਪ ਬ੍ਰਹਮ ਤੋਂ ਮਾਇਆ ਰੂਪ ਚਰਖਾ ਪੈਦਾ ਹੋਇਆ। ਅਰ ਇਸ ਮਾਇਆ ਰੂਪ ਚਰਖੇ ਵਿੱਚ ਚਉਰਾਸੀ ਲੱਖ ਦਾ ਗੇੜਾ ਰੂਪ ਚੱਕਰ ਪੈਦਾ ਹੋਇਆ ਹੈ। ਇਸ ਚੱਕ੍ਰ ਤੋਂ ਪੱਚੀ ਪ੍ਰਕਿਰਤੀਆਂ ਰੂਪ ਰੂੰ ਅਤੇ ਫਿਰ ਇਸ ਰੂੰ ਤੋਂ ਜਗਤ ਅਥਵਾ ਬ੍ਰਹਿਮੰਡ ਰੂਪੀ ਸੂਤ ਦਾ ਢੇਰ ਪੈਦਾ ਹੋ ਗਿਆ। ਇਸ ਬ੍ਰਹਿਮੰਡ ਰੂਪੀ ਸੂਤ ਦੇ ਵਿੱਚ ਮੋਹ ਅਥਵਾ ਭ੍ਰਮ ਰੂਪੀ ਬਸਤ੍ਰ ਪੈਦਾ ਹੋਇਆ, ਜਿਸ ਭ੍ਰਮ ਦੇ ਬਸਤਰ ਤੋਂ ਜੀਵਾਂ ਰੂਪੀ ਪੁਤਲੀਆਂ ਬਣੀਆਂ ਹਨ। ਇਹ ਜੀਵਾਂ ਰੂਪੀ ਪੁਤਲੀਆਂ ਆਪਸ ਵਿੱਚ ਅਨੇਕ ਤਰ੍ਹਾਂ ਨਾਲ ਝਗੜਾ ਕਰਦੀਆਂ ਹਨ।

**ਕਾਸਟ ਕੋ ਅਰੁ ਰਾਰ ਕੋ; ਕਹੋ ਕਹਾਂ ਸਨਬੰਧ।**
**ਤਨੁ ਬਿਕਾਰ ਯੌਂ ਬ੍ਰਹਮ ਮੈਂ; ਕਲਪੈਂ ਪ੍ਰਾਣੀ ਅੰਧ॥ ੧੮॥**

**(ੳ)** ਲੱਕੜੀ ਦਾ ਅਤੇ ਝਗੜੇ ਦਾ ਭਲਾ ਕਹੋ=ਦੱਸੋ ਕਹਾਂ=ਕੀ ਸਬੰਧ ਹੈ, ਕੋਈ ਮੇਲ ਨਹੀਂ।

**(ਅ)** ਏਸੇ ਤਰ੍ਹਾਂ ਬ੍ਰਹਮ ਦੇ ਵਿੱਚ, ਬ੍ਰਹਮ ਦਾ ਵਿਕਾਰ=ਬਦਲਾਵ ਸਰੀਰ, ਅਕਲ ਦੇ ਅੰਨ੍ਹੇ ਪ੍ਰਾਣੀਆਂ ਨੇ ਕਲਪੈ=ਕਲਪਿਆ ਹੈ।

**ਭਾਵ ਅਰਥ :-** ਲੱਕੜ ਤੋਂ ਚਰਖਾ, ਚਰਖੇ ਵਿੱਚ ਚੱਕਰ ਅਥਵਾ ਤਕਲਾ ਬਣਿਆ। ਉਸ ਚੱਕਰ ਜਾਂ ਤਕਲੇ ਨਾਲ ਰੂੰ ਕੱਤ ਕੇ ਧਾਗਾ ਬਣਦਾ ਹੈ। ਉਸ ਧਾਗੇ ਤੋਂ ਬਸਤਰ ਅਤੇ ਬਸਤਰ ਤੋਂ ਹੀ ਪੁਤਲੀਆਂ ਬਣਾਈਆਂ ਜਾਂਦੀਆਂ ਹਨ। ਉਨ੍ਹਾਂ ਪੁਤਲੀਆਂ ਦਾ ਤਮਾਸ਼ਾ ਜਦੋਂ ਮਦਾਰੀ ਦਿਖਾਉਂਦਾ ਹੈ ਤਾਂ ਉਹ ਪੁਤਲੀਆਂ ਨੂੰ ਲੜਾ ਕੇ ਦਿਖਾਉਂਦਾ ਹੈ। ਉਨ੍ਹਾਂ ਪੁਤਲੀਆਂ ਦੇ ਝਗੜੇ ਦਾ ਅਤੇ ਲੱਕੜ ਦਾ ਆਪਸ ਵਿੱਚ ਕੋਈ ਸਬੰਧ ਨਹੀਂ। ਜੇ ਕੋਈ ਇਹ ਕਹੇ ਕਿ ਲੱਕੜ ਤੋਂ ਚਰਖਾ, ਚਰਖੇ ਤੋਂ ਬਸਤਰ, ਬਸਤਰ ਤੋਂ ਪੁਤਲੀਆਂ ਬਣੀਆਂ ਹਨ, ਤਾਂ ਇਸ ਤਰ੍ਹਾਂ ਚਰਖੇ (ਲੱਕੜ) ਦਾ ਬਦਲਾਵ ਪੁਤਲੀਆਂ ਹਨ। ਜਿਵੇਂ ਦੁੱਧ ਤੋਂ ਦਹੀਂ ਸਿੱਧੇ ਰੂਪ 'ਚ ਬਣਿਆ ਹੈ ਇੰਜ ਲੱਕੜ ਹੀ ਬਦਲ ਕੇ ਪੁਤਲੀਆਂ ਬਣੀਆਂ ਹਨ ਅਤੇ ਪੁਤਲੀਆਂ ਦੀ ਲੜਾਈ ਦਾ ਲੱਕੜ ਨਾਲ ਸਿੱਧਾ, ਗਹਿਰਾ ਸਬੰਧ ਹੈ, ਤਾਂ ਇਹ ਸਬੰਧ ਕੇਵਲ ਕਲਪਿਤ ਮਾਤ੍ਰ ਹੀ ਹੈ।

ਇਵੇਂ ਹੀ ਬ੍ਰਹਮ ਤੋਂ ਹੀ ਸਾਰੇ ਬ੍ਰਹਿਮੰਡ ਦਾ ਪਸਾਰਾ ਹੋਇਆ ਜਾਣ ਕੇ ਸੰਸਾਰ ਨੂੰ ਅਥਵਾ ਸਰੀਰਾਂ ਨੂੰ ਬ੍ਰਹਮ ਦਾ ਵਿਕਾਰ ਕਰਕੇ ਜਾਨਣਾ ਐਵੇਂ ਫੋਕੀ ਕਲਪਨਾ ਹੀ ਹੈ ਅਤੇ ਮਤਿ ਦੇ ਅੰਨ੍ਹੇ ਭਾਵ ਅਗਿਆਨੀ ਜੀਵ ਇਹ ਸਭ ਕਲਪਨਾ ਕਰਦੇ ਹਨ। ਫਿਰ ਕਲਪਨਾ ਉਸੇ ਦੀ ਹੀ ਹੁੰਦੀ ਹੈ, ਜਿਸ ਦਾ ਅਧਿਸ਼ਠਾਨ ਸੱਚਾ ਹੋਵੇ। ਇਉਂ ਉਹ ਬ੍ਰਹਮ ਹੀ ਸੱਚ ਰੂਪ ਹੈ ਅਤੇ ਉਸ ਸੱਚੇ ਅਧਿਸ਼ਠਾਨ ਬ੍ਰਹਮ ਦੇ ਹੋਣ ਕਰਕੇ ਹੀ ਅਕਲ ਦੇ ਅੰਨੇ ਬ੍ਰਹਮ 'ਚ ਜਗਤ ਦੀ ਕਲਪਨਾ ਹੈ।

**ਬ੍ਰਹਮ ਰਤਨ ਨਿਰਮੋਲ ਨਿਜ; ਤਾਂ ਕੋ ਕ੍ਰਾਂਤਿ ਅਨੰਤ।**
**ਹੈ ਨਾਹੀਂ ਕਹਤੋ ਨ ਬਨੈ; ਐਸੋ ਜਗ ਦਰਸੰਤ॥ ੧੯॥**

(ੳ) ਬ੍ਰਹਮ ਨਿਜ=ਆਪ ਅਮੋਲਕ ਰਤਨ ਦੀ ਤਰ੍ਹਾਂ ਹੈ। ਤਾਂ ਕੋ=ਤਿਸ ਬ੍ਰਹਮ ਰੂਪ ਨਿਰਮੋਲਕ ਰਤਨ ਦਾ ਅਨੰਤ=ਅੰਤ ਤੋਂ ਰਹਿਤ ਕ੍ਰਾਂਤਿ=ਪ੍ਰਕਾਸ਼ ਹੈ। ਅਥਵਾ ਤਾਂ ਕੋ=ਤਿਸ ਹੀਰੇ ਦਾ ਪ੍ਰਕਾਸ਼ ਬੇਅੰਤ ਹੁੰਦਾ ਹੈ।

(ਅ) ਪਰ ਪ੍ਰਕਾਸ਼ ਦਾ ਹੀਰੇ ਵਿੱਚ ਹੈ=ਹੋਣਾ ਜਾਂ ਹੈ ਨਾਹੀਂ=ਨਾ ਹੋਣਾ ਕਹਿਣਾ ਨਹੀਂ ਬਣਦਾ। ਕਿਉਂਕਿ ਉਹ ਪ੍ਰਕਾਸ਼ ਹੀਰੇ ਤੋਂ ਬਾਹਰ ਹੋਣ ਕਰਕੇ ਵੱਖਰਾ ਪ੍ਰਤੀਤ ਹੋ ਰਿਹਾ ਹੈ, ਪਰ ਵਾਸਤਵ ਵਿੱਚ ਉਸ ਦਾ ਸਰੂਪ ਹੀ ਹੈ। ਇਸੇ ਪ੍ਰਕਾਰ ਹੀ ਇਹ ਜਗ ਦਿਸ ਰਿਹਾ ਹੈ।

**ਭਾਵ ਅਰਥ**=ਬ੍ਰਹਮ ਰੂਪ ਰਤਨ ਵਿੱਚ ਸੰਸਾਰ ਰੂਪੀ ਪ੍ਰਕਾਸ਼ ਹੋਣਾ ਜਾਂ ਨਾ ਹੋਣਾ ਕਹਿਣਾ ਬਣਦਾ ਨਹੀਂ। ਕਿਉਂਕਿ ਹੋਣਾ ਕਹੀਏ ਤਾਂ ਨਾਸਵੰਤ ਹੈ, ਜੇ ਨਾ ਹੋਣਾ ਕਹੀਏ ਤਾਂ ਪ੍ਰਤੱਖ ਨਜ਼ਰੀ ਆ ਰਿਹਾ ਹੈ। ਫਿਰ ਬ੍ਰਹਮ ਤੋਂ ਵੱਖਰਾ ਵੀ ਪ੍ਰਤੀਤ ਹੋ ਰਿਹਾ ਹੈ, ਪਰ ਉਸੇ ਦਾ ਰੂਪ ਵੀ ਹੈ।

ਅਥਵਾ :- ਹੈ ਨਾਹੀ, ਇਹ ਗੱਲ ਕਹਿਣੀ ਬਣਦੀ ਨਹੀਂ ਕਿ ਬ੍ਰਹਮ ਰੂਪੀ ਰਤਨ

ਵਿੱਚ ਇਹ ਸੰਸਾਰ ਰੂਪੀ ਪ੍ਰਕਾਸ਼ ਨਹੀਂ ਹੈ। ਜਿਵੇਂ ਹੀਰੇ ਦਾ ਪ੍ਰਕਾਸ਼ ਬਾਹਰ ਹੋਣ ਕਰਕੇ ਹੀਰੇ ਤੋਂ ਵੱਖਰਾ ਭਾਸਦਾ ਹੈ, ਪਰ ਹੁੰਦਾ ਹੀਰੇ ਦਾ ਹੀ ਰੂਪ ਹੈ। ਇਉਂ ਇਹ ਸੰਸਾਰ ਬ੍ਰਹਮ ਤੋਂ ਭਿੰਨ ਭਾਸਦਾ ਹੋਇਆ ਵੀ ਉਸੇ ਬ੍ਰਹਮ ਦਾ ਰੂਪ ਹੀ ਹੈ।

**ਕਹਿ ਅਨਾਥ ਕਾ ਸੋਂ ਕਹੋ; ਆਦਿ ਮਧਿ ਅਰੁ ਅੰਤ।**
**ਜਿਯੋਂ ਰਵਿ ਮੈਂ ਨਹੀ ਪਾਈਐ; ਨਿਸ ਬਾਸੁਰ ਕੋ ਤੰਤ॥ ੨੦॥**

(ੳ) ਕਵੀ ਅਨਾਥ ਜੀ ਕਹਿੰਦੇ ਹਨ ਕਿ ਕਾ ਸੋ=ਕਿਸ ਤਰੀਕੇ ਨਾਲ, ਭਾਵ ਕਿਵੇਂ ਬ੍ਰਹਮ ਦਾ ਆਦਿ=ਮੁੱਢ, ਮੱਧਿ=ਵਿੱਚਕਾਰਲਾ ਸਮਾਂ ਅਤੇ ਅੰਤ=ਅਖੀਰ ਕਹੀਏ, ਕਿਉਂਕਿ ਬ੍ਰਹਮ ਦਾ ਕੋਈ ਆਦਿ, ਮੱਧ, ਅੰਤ ਨਹੀਂ ਹੈ। ਵਾ ਕਾ ਸੋਂ=ਕਿਸ ਨੂੰ ਕਹੀਏ ਕਿ ਇਹ ਬ੍ਰਹਮ ਦਾ ਮੁੱਢ ਹੈ, ਇਹ ਮੱਧ ਭਾਗ ਹੈ, ਇੰਨੇ ਚਿਰ ਨੂੰ ਅੰਤ ਹੋ ਜਾਣਾ ਹੈ।

(ਅ) ਜਿਵੇਂ ਰਵਿ=ਸੂਰਜ ਵਿੱਚੋ ਨਿਸ=ਰਾਤ ਅਤੇ ਬਾਸੁਰ=ਦਿਨ ਦੀ ਤੰਤ=ਵਿਚਾਰ ਨਹੀਂ ਪਾਈ ਜਾਂਦੀ। ਇਵੇਂ ਹੀ ਬ੍ਰਹਮ ਦੇ ਵਿੱਚ ਆਦਿ, ਮੱਧ ਅਤੇ ਅੰਤ ਦੀ ਵਿਚਾਰ ਨਹੀਂ ਪਾਈ ਜਾ ਸਕਦੀ। ਉਹ ਸਦਾ-ਸਦਾ ਹੀ ਅਨੰਦ ਰੂਪ ਹੈ।

**ਇਤਿ ਸ੍ਰੀ ਵਿਚਾਰ ਮਾਲਾ ਜਗਤ ਮਿਥਜਾ ਖਸਟਮੋ ਬਿਸ੍ਰਾਮ॥ ੬॥**

ਵਿਚਾਰ ਮਾਲਾ ਦੇ ਛੇਵੇਂ ਅਧਿਆਇ, ਜਿਸ ਵਿੱਚ ਜਗਤ ਨੂੰ ਮਿਥਿਆ ਦੱਸਿਆ ਹੈ, ਉਸ ਦੀ ਇਤਿ ਸ੍ਰੀ=ਸਮਾਪਤੀ ਹੋਈ।

❒

# ਅਥ ਸਪਤਮੋ ਬਿਸ੍ਰਾਮ ਲਿਖਜਤੇ ॥

## ਸਿਖ ਬਚਨ ਕਹਤ ਹੈ ॥ ਦੋਹਰਾ ॥

ਸਿਖ ਬਚਨ ਕਹਿ ਰਿਹਾ ਹੈ।

**ਬਾਰੰਬਾਰ ਪ੍ਰਣਾਮ ਮਮ; ਸ੍ਰੀ ਗੁਰੁ ਦੀਨ ਦਯਾਲੁ।**
**ਜਗਤ ਭਰਮ ਨਾਸਿਯੋ ਸਹਜ; ਸੁਨਿ ਤਵ ਬਚਨ ਰਸਾਲੁ ॥ ੧ ॥**

(ੳ) ਹੇ ਦੀਨਾਂ ਉੱਪਰ ਦਇਆ ਕਰਨ ਵਾਲੇ ਦਿਆਲੂ, ਸ੍ਰੀ=ਸ਼੍ਰੋਮਣੀ, ਸੁਭਾਇਮਾਨ ਗੁਰਦੇਵ ਜੀਉ! ਆਪ ਜੀ ਨੂੰ ਮੇਰੀ ਬਾਰੰਬਾਰ=ਬਾਰ-ਬਾਰ ਨਮਸਕਾਰ ਹੈ।

(ਅ) ਆਪ ਜੀ ਦੇ ਰਸਾਲੁ=ਸੁੰਦਰ ਰਸ ਭਰੇ ਬਚਨ ਸੁਣ ਕੇ, ਸੁਤੇ ਹੀ ਜਗਤ ਦਾ ਭਰਮ ਨਾਸ ਹੋ ਗਿਆ ਹੈ। ਭਾਵ ਜੋ ਭਰਮ ਬਣਿਆ ਹੋਇਆ ਸੀ ਕਿ ਜਗਤ ਸੱਚਾ ਹੈ, ਇਹ ਨਾਸ ਹੋ ਗਿਆ ਹੈ।

**ਭੋ ਭਗਵਨ ਤੁਮ ਮਯਾ ਤੇ; ਭਯੋ ਵਿਗਤ ਸੰਦੇਹ।**
**ਸੁਧ ਸਰੂਪ ਲਹਿਯੋ ਭਲੇ; ਵਿਸਰਿਯੋ ਦੇਹ ਅਦੇਹ ॥ ੨ ॥**

(ੳ) ਹੇ ਭਗਵਾਨ ! ਆਪ ਜੀ ਦੀ ਮਯਾ=ਕ੍ਰਿਪਾ ਕਰਕੇ ਮੇਰੇ ਹਿਰਦੇ ਵਿੱਚੋਂ ਸਾਰਾ ਸੰਦੇਹ=ਸੰਸਾ ਵਿ=ਵਿਸ਼ੇਸ਼ ਪ੍ਰਕਾਰ ਨਾਲ ਗਤ=ਨਾਸ ਹੋ ਗਿਆ ਹੈ।

(ਅ) ਸੰਦੇਹ ਮਿਟਣ ਤੋਂ ਮੈਂ ਭਲੀ ਪ੍ਰਕਾਰ ਸ਼ੁੱਧ ਸਰੂਪ ਨੂੰ ਲਹਿਜੋ=ਜਾਣ ਲਿਆ ਹੈ ਅਤੇ ਦੇਹ-ਅਦੇਹ ਦਾ ਭੇਦ ਵੀ ਭੁੱਲ ਗਿਆ ਹੈ। ਭਾਵ ਦੇਹ ਰੂਪ ਅਥਵਾ ਅਦੇਹ ਰੂਪ ਹੋਣਾ ਵਿਸਰ ਗਿਆ ਹੈ ਵਾ- ਦੇਹ ਨੂੰ ਰੱਖਣ ਦੀ ਜਾਂ ਅਦੇਹ ਹੋਣ (ਸਰੀਰ ਨਾ ਰੱਖਣ) ਦੀ ਇੱਛਾ ਵੀ ਨਹੀਂ ਰਹੀ ਵਾ- ਦੇਹ ਰੱਖ ਕੇ ਮਨੁੱਛ ਹੋਣ ਦੀ ਤੇ ਦੇਹ ਨ ਰੱਖ ਕੇ ਰੂਹ ਹੋਣ ਦੀ ਗੱਲ ਭੁੱਲ ਹੀ ਗਈ ਹੈ।

**ਅਗਜ ਤਗਜ ਸੁਭਾਸੁਭ ਨਹਿ; ਨਹਿ ਈਸੁਰ ਨਹਿ ਜੀਵ।**
**ਸਤ ਝੂਠ ਮੋ ਮੈਂ ਨਹੀ; ਅਮਲ ਸਮਲ ਤ੍ਰਿਯ ਪੀਵ ॥ ੩ ॥**

(ੳ) ਮੈਂ ਨਾ ਹੀ ਅਗਜ=ਅਗਿਆਨੀ ਹਾਂ, ਨਾ ਤਗਜ=ਗਿਆਨਵਾਨ ਹਾਂ। ਨਾ ਸੁਭ=ਚੰਗਾ ਹਾਂ ਅਤੇ ਹੀ ਅਸੁਭ=ਮੰਦਾ ਹੂੰ। ਨਾ ਤਾਂ ਮੈਂ ਈਸ਼ਵਰ ਰੂਪ ਹਾਂ, ਨਾ ਹੀ ਜੀਵ ਰੂਪ ਹੂੰ।

(ਅ) ਮੇਰੇ ਸ਼ੁਧ ਸਰੂਪ ਵਿੱਚ ਸੱਚ ਜਾਂ ਝੂਠ, ਅਮਲ=ਨਿਰਮਲਣਾ ਅਤੇ ਸਮਲ=ਮੈਲ ਦੇ ਸਹਿਤ ਹੋਣਾ ਵੀ ਨਹੀਂ ਹੈ। ਨਾ ਹੀ ਸੁਧ ਸਰੂਪ ਵਿੱਚ ਤ੍ਰਿਯ=ਇਸਤ੍ਰੀਪੁਣਾ ਅਤੇ ਨਾ ਹੀ ਪੀਵ=ਪਤੀ ਰੂਪ ਹੈ। ਅਥਵਾ ਨਾ ਤ੍ਰਿਯ=ਉਪਾਸ਼ਕ ਰੂਪ ਅਤੇ ਨਾ ਹੀ ਪੀਵ=ਉਪਾਸ਼ਜ ਰੂਪ ਹੈ।

**ਆਸ੍ਰਮ ਬਰਨ ਨ ਦੇਵ ਨਰੁ; ਗੁਰੁ ਸਿਖ ਧਰਮ ਨ ਪਾਪ।**
**ਪੂਰਨ ਆਤਮ ਏਕ ਰਸ; ਨਹਿ ਘਟ ਬਢ ਮਾਪ ਅਮਾਪ॥ ੪॥**

(ੳ) ਮੇਰੇ ਵਾਸਤਵ ਆਤਮ ਰੂਪ ਦੇ ਵਿੱਚ ਚਾਰ ਆਸ੍ਰਮ (ਬ੍ਰਹਮਚਾਰੀ, ਗ੍ਰਿਹਸਥ, ਬਾਨਪ੍ਰਸਥ, ਸੰਨਿਆਸ ਚਾਰ ਵਰਨ (ਬ੍ਰਹਮਣ, ਖਤ੍ਰੀ, ਵੈਸ਼, ਸੂਦਰ), ਨ ਦੇਵਪੁਣਾ, ਨ ਮਨੁੱਖਪੁਣਾ, ਕੁਝ ਵੀ ਕਹਿਣੇ ਬਣਦੇ ਨਹੀਂ। ਨਾ ਗੁਰੂ, ਨਾ ਸਿੱਖ, ਨਾ ਧਰਮ ਅਤੇ ਨਾ ਹੀ ਪਾਪ, ਭਾਵ ਪਾਪ ਪੁੰਨ ਕੁਝ ਵੀ ਕਹਿਣਾ ਬਣਦਾ ਨਹੀਂ।

**ਪ੍ਰਸ਼ਨ** :- ਫਿਰ ਆਤਮ ਸਰੂਪ ਕੀ ਹੈ ?

(ਅ) **ਉੱਤਰ** :- ਇਹ ਆਤਮ ਸਰੂਪ ਇੱਕ ਰਸ ਰਹਿਣ ਵਾਲਾ ਹੈ, ਪੂਰਨ=ਸਰਬ ਵਿਆਪਕ ਹੈ। ਨਾ ਘਟਦਾ ਹੈ ਨਾ ਵਧਦਾ ਹੈ ਅਤੇ ਮਾਪ=ਮਿਣਤੀ ਕਰਕੇ ਵੀ ਅਮਾਪ=ਮਿਣਨੇ ਤੋਂ ਰਹਿਤ ਹੈ।

ਨੋਟ :- ਦੂਜੀ ਤੁਕ 'ਚ "ਪੂਰਨ ਆਤਮ ਮੈਂ ਨਹੀਂ" ਪਾਠਭੇਦ ਵੀ ਹੈ।

**ਮਨ ਬੁਧਿ ਇੰਦ੍ਰਯ ਪ੍ਰਾਨ ਨਹਿ; ਪੰਚ ਭੂਤ ਹਉ ਨਾਹਿ।**
**ਗਿਆਤਾ ਗਿਆਨ ਨ ਗੇਯ ਕਛੁ; ਨਹਿ ਸਬਹੂੰ ਸਬ ਮਾਹਿ॥ ੫॥**

(ੳ) ਮੈਂ ਮਨ ਰੂਪ ਵੀ ਨਹੀਂ, ਬੁੱਧੀ ਰੂਪ ਵੀ ਨਹੀਂ, ਅਥਵਾ-ਮਨ, ਬੁੱਧਿ, ਚਿਤ, ਅਹੰਕਾਰ ਆਦਿਕ ਚਤੁਸ਼ਟੇ ਅੰਤਹਕਰਣ ਰੂਪ ਵੀ ਨਹੀਂ ਹਾਂ। ਇੰਦ੍ਰੇ ਰੂਪ ਜਾਂ ਪ੍ਰਾਣ ਰੂਪ ਵੀ ਨਹੀਂ ਹਾਂ। ਫਿਰ ਪੰਜ ਭੂਤ=ਤੱਤ ਰੂਪ ਵੀ ਨਹੀਂ ਹਾਂ।

(ਅ) ਗਿਆਨ ਰੂਪ, ਗੇਯ=ਗਿਆਨ ਦਾ ਵਿਸ਼ੇ ਰੂਪ, ਗਿਆਤਾ=ਗਿਆਨ ਦੇ ਜਾਨਣ ਵਾਲਾ ਵੀ ਨਹੀਂ। ਐਸੀ ਤ੍ਰਿਕੁਟੀ ਕਛੁ=ਲੇਸ ਮਾਤਰ ਵੀ ਆਤਮ ਸਰੂਪ ਦੇ ਵਿੱਚ ਨਹੀਂ ਹੈ। ਇਹ ਕਹਿਣਾ ਕਿ ਨਹਿ ਸਬਹੂੰ=ਮੈਂ ਬ੍ਰਹਮ ਸਾਰਿਆਂ ਵਿੱਚ ਵਿਆਪਕ ਨਹੀਂ ਹੈ ਅਤੇ ਸਬ ਮਾਹਿ=ਮੈਂ ਬ੍ਰਹਮ ਸਰੂਪ ਸਾਰਿਆਂ ਵਿੱਚ ਹੀ ਵਿਆਪਕ ਹਾਂ, ਇਹ ਕਹਿਣਾ ਵੀ ਨਹੀਂ ਬਣਦਾ।

**ਨੋਟ** :- ਗਿਆਤਾ-ਗਿਆਨ ਜਿਸ ਨੂੰ ਹੋਣਾ ਭਾਵ ਅੰਤਹਕਰਣ, ਗਿਆਨ=ਗੇਯ ਨਾਲ ਮਿਲਾਉਣ ਵਾਲਾ ਸਾਧਨ, ਭਾਵ ਸ਼ਾਸਤ੍ਰ ਅਤੇ ਗੇਯ=ਜਿਸ ਦਾ ਗਿਆਨ ਪ੍ਰਾਪਤ ਕਰਨਾ ਭਾਵ ਬ੍ਰਹਮ। ਐਸੀ ਤ੍ਰਿਕੁਟੀ ਜੀਵ ਭਾਵ 'ਚ ਹੈ, ਬ੍ਰਹਮ ਭਾਵ 'ਚ ਨਹੀਂ ਹੈ। ਕਿਉਂਕਿ ਬ੍ਰਹਮ ਨੇ ਕਿਸੇ ਵੀ ਬ੍ਰਹਮ ਨੂੰ ਜਾਨਣਾ ਨਹੀਂ ਹੈ। ਜੀਵ ਨੇ ਹੀ ਬ੍ਰਹਮ ਨੂੰ ਜਾਨਣਾ ਹੈ।

### ਸੋਰਠਾ

**ਮੈਂ ਚੈਤੰਨ ਸ੍ਵਰੂਪ; ਇੰਦ੍ਰਜਾਲ ਵਤਿ ਜਗਤਿ ਯਹ।**
**ਮੈਂ ਤੂ ਕਥਾ ਅਨੂਪ; ਯਹ ਵਹਿ ਕਹਿਤ ਨ ਸੰਭਵੈ॥ ੬॥**

(ੳ) ਮੈਂ ਚੇਤਨ ਸਰੂਪ ਹਾਂ। ਇਹ ਜੋ ਸੰਸਾਰ ਹੈ, ਇਹ ਇੰਦ੍ਰਜਾਲ ਵਤਿ=ਜਾਦੂਗਰ ਦੇ ਤਮਾਸ਼ੇ ਦੀ ਤਰ੍ਹਾਂ ਹੈ।

(ਅ) ਮੈਂ ਤੂ=ਇਹ ਮੈਂ ਹਾਂ, ਇਹ ਤੂੰ ਹੈ, ਅਥਵਾ ਇਹ ਮੈਂ ਤੂੰ ਦੀ ਜੋ ਕਥਾ ਹੈ, ਇਹ ਵਹਿ ਅਨੂਪ=ਉਸ ਉਪਮਾਂ ਤੋਂ ਰਹਿਤ ਆਤਮ ਸਰੂਪ ਵਿੱਚ ਕਹਿਤ=ਕਹਿਣੀ, ਸੰਭਵ ਨਹੀਂ ਹੈ।

### ਦੋਹਰਾ

**ਦੇਹੀ ਦੇਹ ਨ ਹੌਂ ਕਛੂ; ਮੁਕਤਿ ਬੰਧ ਨਹਿ ਹੋਇ।**
**ਜਤੀ ਨ ਵਿਖਈ ਤਪ ਅਤਪ; ਨ ਹੌਂ ਏਕ ਨ ਦੋਇ॥ ੭॥**

(ੳ) ਦੇਹੀ=ਦੇਹ ਵਾਲਾ ਜੀਵ, ਭਾਵ ਪ੍ਰਤਿਕ ਚੇਤਨ, ਦੇਹ=ਪੰਜਾਂ ਤੱਤਾਂ ਦਾ ਸਥੂਲ ਸਰੀਰ, ਮੈਂ ਇਹ ਕੁਛ ਵੀ ਨਹੀਂ ਹਾਂ। ਮੇਰੇ ਸ਼ੁੱਧ ਆਤਮ ਸਰੂਪ ਦੇ ਵਿੱਚ ਮੁਕਤਿ=ਚਾਰ ਮੁਕਤੀਆਂ (ਸਲੋਕ, ਸਰੂਪ, ਸਮੀਪ, ਸਾਯੁਜ) ਆਦਿਕ ਅਤੇ ਬੰਧ=ਜਨਮ-ਮਰਨ ਦੇ ਬੰਧਨ ਨਹਿ ਹੋਇ=ਨਹੀਂ ਹੁੰਦੇ ਹਨ ਅਥਵਾ ਨਹਿ=ਹੁਣ ਵੀ ਨਹੀਂ ਹਨ, ਹੋਇ=ਅੱਗੇ ਵੀ ਨਹੀਂ ਹੋਣਗੇ।

(ਅ) ਜਤੀ=ਭੋਗ ਦੇ ਅੱਠਾਂ ਅੰਗਾਂ ਤੋਂ ਬਚਿਆ ਹੋਇਆ ਅਤੇ ਬਿਖਈ=ਵਿਸ਼ੇ-ਵਿਕਾਰ ਅਥਵਾ ਪਦਾਰਥਾਂ ਦੇ ਭੋਗਣ ਵਾਲਾ, ਤਪ=ਤਪੱਸਿਆ ਕਰਨ ਵਾਲਾ ਜਾਂ ਅਤਪ=ਸਰੀਰ ਨੂੰ ਤਪਾਉਣ ਤੋਂ ਰਹਿਤ ਹੋਣਾ, ਕਿਉਂਕਿ ਸਰੀਰ ਨੂੰ ਤਪਾ ਕੇ ਆਤਮਾ ਦੀ ਪ੍ਰਾਪਤੀ ਹੁੰਦੀ ਹੈ ਅਤੇ ਤਪ ਨ ਕਰਕੇ ਆਤਮਾ ਦੀ ਪ੍ਰਾਪਤੀ ਨਹੀਂ ਹੁੰਦੀ ਹੈ ਸੋ ਮੇਰਾ ਯਥਾਰਥ ਸਰੂਪ ਸ੍ਵੈ ਮੁਕਤ ਹੈ, ਇਸ ਲਈ ਤਪ, ਅਤਪ ਵੀ ਮੇਰੇ ਸਰੂਪ ਵਿੱਚ ਨਹੀਂ। ਨਾ ਮੈਂ ਇੱਕ ਸਰੂਪ ਹਾਂ, ਨਾ ਹੀ ਦੋ ਰੂਪ ਹਾਂ। ਕਿਉਂਕਿ ਇੱਕ ਤਾਂ ਤਦ ਕਹਿਣਾ ਬਣਦਾ ਹੈ, ਜੇ ਉਸ ਦੇ ਸਦ੍ਰਿਸ਼ ਹੋਰ ਕੋਈ ਹੋਵੇ। ਜਦ ਹੈ ਹੀ ਆਪੇ-ਆਪ ਤਾਂ ਇੱਕ ਕਿਸ ਨੂੰ ਕਹਿਣਾ ਹੈ? ਫਿਰ ਦੋ ਤਾਂ ਤਦ ਕਹੀਏ ਜੇ ਵਾਸਤਵ ਵਿੱਚ ਦੋ ਹੋਣ। ਜਦ ਹੈ ਹੀ ਇਕ ਬ੍ਰਹਮ ਤਾਂ ਦੋ ਕਿਵੇਂ ਕਿਹਾ ਜਾ ਸਕਦਾ ਹੈ? ਭਾਵ ਇੱਕ ਜਾਂ ਦੋ, ਕੁਝ ਵੀ ਕਹਿਣਾ ਨਹੀਂ ਬਣਦਾ।

**ਪੂਰਬ ਪਸਚਮ ਉਰਧ ਅਧ; ਉਤਰ ਦਛਿਨ ਨਾਹਿ॥**
**ਲਘੁ ਦੀਰਘੁ ਨਜਾਰੋ ਮਿਲਜੋ; ਨਹਿ ਬਾਹਰਿ ਨਹਿ ਮਾਂਹਿ॥ ੮॥**

(ੳ) ਮੇਰੇ ਆਤਮ ਸਰੂਪ ਵਿੱਚ ਪੂਰਬ, ਪੱਛਮ, ਉੱਤਰ, ਦੱਖਣ ਅਤੇ ਉਰਧ=ਅਕਾਸ਼,

ਅਧ=ਪਤਾਲ ਇਤਿਆਦਿਕ ਵੀ ਨਹੀਂ ਹੈ।

(ਅ) ਨਾ ਲਘੁ=ਛੋਟਾਪੁਣਾ, ਨਾ ਹੀ ਦੀਰਘੁ=ਵੱਡਾਪੁਣਾ, ਨਾ ਹੀ ਨਿਆਰੋ=ਵੱਖਰਾ, ਨਾ ਹੀ ਮਿਲਿਆ ਹੋਇਆ, ਨਾ ਸਭ ਤੋਂ ਬਾਹਰ ਅਤੇ ਨਾ ਹੀ ਸਭ ਮਾਹਿ=ਵਿੱਚ ਮਿਲਿਆ ਹੋਇਆ, ਕਹਿਣਾ ਬਣਦਾ ਹੈ।

**ਨਹਿ ਉਤਪਤਿ ਨਹਿ ਬ੍ਰਿਧ ਲਯ; ਰੂਪ ਰੰਗ ਰਸ ਭੇਦ।**
**ਨਹਿ ਜੋਗੀ ਭੋਗੀ ਨਹਿ; ਨਹਿ ਇਸਥਿਤ ਨਹਿ ਖੇਦ॥ ੯॥**

(ੳ) ਮੈਂ ਨਾ ਤਾਂ ਉਤਪਤਿ=ਪੈਦਾ ਹੁੰਦਾ ਹਾਂ, ਨਾ ਬ੍ਰਿਧ=ਵਧਦਾ ਹਾਂ ਅਥਵਾ ਨਾ ਬੁੱਢਾ ਹੁੰਦਾ ਹਾਂ, ਲਯ=ਨਾ ਹੀ ਨਾਸ ਹੁੰਦਾ ਹਾਂ। ਮੇਰਾ ਨਾ ਕੋਈ ਰੂਪ (ਅਕਾਰ) ਹੈ, ਨਾ ਕੋਈ ਕਾਲਾ, ਪੀਲਾ ਆਦਿਕ ਰੰਗ ਹੈ ਅਤੇ ਨਾ ਹੀ ਕੋਈ ਖਾਣ ਵਾਲੇ ਖਟ=ਛੇ ਰਸਾਂ ਦਾ ਮੇਰੇ 'ਚ ਭੇਦ ਹੀ ਹੈ। ਅਥਵਾ ਨਾ ਹੀ ਕੋਈ ਸੁਭਾਵਿਕ ਨੌਂ ਰਸਾਂ ਦਾ ਭੇਦ ਹੈ।

(ਅ) ਨਾ ਮੇਰੇ ਵਿੱਚ ਜੋਗੀਪੁਣਾ (ਯੋਗ ਦੇ ਅੱਠ ਅੰਗ ਯਮ ਨਿਯਮ ਆਦਿਕ ਦੇ ਧਾਰਨੀ ਹੋਣਾ) ਹੈ, ਨਾ ਹੀ ਮੈਂ ਭੋਗੀ=ਪਦਾਰਥਾਂ ਦੇ ਭੋਗਣ ਵਾਲਾ ਹਾਂ। ਨਾ ਹੀ ਮੇਰੇ ਵਿੱਚ ਇਸਥਿਤੀ ਹੈ ਅਤੇ ਨਾ ਹੀ ਕੋਈ ਖੇਦ=ਦੁੱਖ (ਕਸ਼ਟ) ਹੈ।

**ਮਲਿਨ ਨੈਨ ਕਰਿ ਦੇਖਿਏ; ਸਭਿ ਕਛੁ ਸਬਿ ਹੀ ਭਾਇ।**
**ਅਮਲ ਦ੍ਰਿਸਟਿ ਜਬਿ ਰਵਿ ਲਹਿਯੋ; ਤਬਿ ਰਵਿ ਹੀ ਦਰਸਾਇ॥ ੧੦॥**

(ੳ) ਜਦ ਤੱਕ ਸੂਰਜ ਨੂੰ ਮਲਿਨ=ਮੈਲੇ ਜਲ 'ਚ ਨੇਤਰਾਂ ਕਰਕੇ ਦੇਖਿਏ=ਦੇਖਾਂਗੇ ਤਾਂ ਮੈਲੇ ਜਲ 'ਚ ਸੂਰਜ ਦਾ ਰੂਪ, ਪ੍ਰਕਾਸ਼ ਸਭਿ=ਸਭ ਕੁਛ ਸਬਿ=ਸਾਰੇ ਮਲੀਨ ਪਾਣੀ ਦੀ ਭਾਇ=ਤਰ੍ਹਾਂ ਹੀ ਦਿਸਦਾ ਹੈ। ਅਰਥਾਤ ਪਾਣੀ ਦੀ ਮਲੀਨਤਾ, ਚੰਚਲਤਾ ਕਰਕੇ ਅਨੇਕ ਹੀ ਸੂਰਜ ਪਾਣੀ 'ਚ ਮੈਲੇ ਤੇ ਚੰਚਲ ਦਿਸਦੇ ਹਨ, ਇਹ ਸਭ ਕੁਝ ਸੂਰਜ ਦੇ ਜਲ ਦੀ ਉਪਾਧੀ ਗ੍ਰਹਿਣ ਕਰਕੇ ਹੀ ਹੈ।

(ਅ) ਜਦ ਜਲ 'ਚ ਸੂਰਜ ਦਾ ਪ੍ਰਤੀਬਿੰਬ ਛੱਡ ਕੇ, ਅਕਾਸ਼ 'ਚ ਦ੍ਰਿਸਟਿ=ਨਜ਼ਰ ਨਾਲ ਸੂਰਜ ਦੇਖਿਆ ਤਾਂ ਫਿਰ ਅਮਲ=ਸਾਫ, ਪ੍ਰਕਾਸ਼ਵਾਨ ਸੂਰਜ ਹੀ ਅਕਾਸ਼ 'ਚ ਦਿਸਦਾ ਹੈ।

**ਭਾਵ ਅਰਥ** - ਅਵਰਨ (ਅਗਿਆਨ ਦਾ ਪਰਦਾ) ਵਿਖੇਪ (ਮਨ ਦੀ ਚੰਚਲਤਾ) ਆਦਿ ਮਲ ਸਹਿਤ ਜਦ ਮਲੀਨ ਦ੍ਰਿਸ਼ਟੀ ਨਾਲ ਦੇਖੀਏ ਤਾਂ ਸਭ ਭਾਇ=ਹਰ ਤਰ੍ਹਾਂ ਦੇ ਨਾਲ ਬ੍ਰਹਮ ਰੂਪੀ ਬਿੰਬ ਦੇ ਪ੍ਰਤੀਬਿੰਬ ਰੂਪ ਜਗਤ 'ਚ ਸਭ ਕੁਝ ਹੀ ਨਜ਼ਰ ਆਉਂਦਾ ਹੈ। ਪਰ ਜਦੋਂ ਅਮਲ=ਮੈਲ ਤੋਂ ਰਹਿਤ, ਮਨ ਬੁੱਧੀ ਰੂਪ ਨੇਤ੍ਰਾਂ ਦੀ ਗਿਆਨ ਰੂਪ ਦ੍ਰਿਸ਼ਟੀ ਦੇ ਨਾਲ ਰਵਿ=ਚੇਤਨ ਬ੍ਰਹਮ ਰੂਪ ਸੂਰਜ ਨੂੰ ਲਹਿਯੋ=ਦੇਖਿਆ ਹੈ ਤਾਂ ਸਭ ਅਕਾਰਾਂ ਨੂੰ ਛੱਡ ਕੇ ਅਥਵਾ ਸਭ ਅਕਾਰਾਂ ਦੇ ਵਿੱਚ ਚੇਤਨ ਰੂਪ ਸੂਰਜ ਹੀ ਨਜ਼ਰ ਆਉਂਦਾ ਹੈ।

**ਊਚ ਨੀਚ ਨਿਰਗੁਣ ਗੁਣੀ; ਰੰਕ ਨਾਥ ਅਰੁ ਭੂਪ।**
**ਹੌਂ ਘਟ ਬਢ ਕਾ ਸੋਂ ਕਹੌਂ; ਸਭਿ ਅਨੰਦ ਸ੍ਵਰੂਪ॥ ੧੧॥**

(ੳ) ਕਵੀ ਅਨਾਥ ਦਾਸ ਜੀ ਕਹਿੰਦੇ ਹਨ ਕਿ ਉਚਿਆਂ ਵਿੱਚ, ਨੀਵਿਆਂ ਵਿੱਚ, ਨਿਰਗੁਣ=ਗੁਣਾਂ ਤੋਂ ਖਾਲੀ ਜਾਂ ਗੁਣੀ=ਗੁਣਾਂ ਵਾਲਿਆਂ ਵਿੱਚ, ਰੰਕ=ਕੰਗਾਲਾਂ ਤੇ ਨਾਥ=ਅਮੀਰਾਂ ਅਤੇ ਭੂਪ=ਪਾਤਿਸ਼ਾਹਾਂ ਦੇ ਵਿੱਚ ਵਾ- ਰੰਕੁ=ਵੀ ਨਾਥ=ਈਸ ਤੇ ਭੂਪ=ਬ੍ਰਹਮ ਦੇ ਵਿੱਚ।

(ਅ) ਮੈਂ ਘੱਟ ਜਾਂ ਵੱਧ ਕਾ ਸੋਂ=ਕਿਸ ਨੂੰ ਕਹਿਣਾ ਕਰਾਂ। ਸਭ ਉਹ ਅਨੰਦ ਸਰੂਪ ਪ੍ਰਮੇਸ਼ਰ ਹੀ ਹੈ।

**ਮਨ ਉਨਮੇਖ ਜਗਤ ਭਯੋ; ਬਿਨੁ ਉਨਮੇਖ ਨਸਾਇ।**
**ਕਹੋ ਜਗਤ ਕਿਤ ਸੰਭਵੈ; ਮਨ ਹੀ ਜਹਾਂ ਬਿਲਾਇ॥ ੧੨॥**

(ੳ) ਕੇਵਲ ਮਨ ਦੇ ਉਨਮੇਖ=ਫੁਰਨੇ ਕਰਕੇ ਹੀ ਜਗਤ ਭਯੋ=ਹੋਇਆ ਅਥਵਾ ਹੋ ਰਿਹਾ ਹੈ। ਜਦੋਂ ਮਨ ਫੁਰਨੇ ਤੋਂ ਰਹਿਤ ਹੋ ਜਾਵੇ ਤਾਂ ਜਗਤ ਦਾ ਭਾਸਨਾ ਨਾਸ ਹੋ ਜਾਂਦੀ ਹੈ। ਅਰਥਾਤ-ਮਨ ਦੀ ਸੰਸਾਰਾਕਾਰ ਬਿਰਤੀ ਕਰਕੇ ਹੀ ਸੰਸਾਰ ਬ੍ਰਹਮ ਨਾਲੋਂ ਵੱਖਰਾ ਪ੍ਰਤੀਤ ਹੋ ਰਿਹਾ ਹੈ। ਜਦ ਬਿਰਤੀ ਸੰਸਾਰਾਕਾਰ ਤੋਂ ਉਲਟ ਕੇ ਬ੍ਰਹਮਾਕਾਰ ਹੋ ਗਈ ਅਥਵਾ ਹੋ ਜਾਵੇ ਤਾਂ ਸੰਸਾਰ ਦਾ ਵੱਖਰਾਪੁਣਾ ਨਾਸ ਹੋ ਜਾਂਦਾ ਹੈ।

(ਅ) ਇਉਂ ਜਿੱਥੇ ਮਨ ਦਾ ਸੰਕਲਪ ਹੀ ਬਿਲਾਇ=ਨਾਸ ਹੋ ਜਾਵੇ ਤਾਂ ਕਹੋ=ਕਹਿਣਾ ਕਰੋ ਕਿ ਜਗਤ ਕਿਤ=ਕਿਸ ਤਰ੍ਹਾਂ ਕਹਿਣਾ ਸੰਭਵ ਹੈ।

**ਨਹਿ ਕਾਰਨ ਕਾਰਜ ਕਛੂ; ਨਾਹਿਨ ਕਾਲ ਨਹਿ ਦੇਸ।**
**ਸਿਵ ਸ੍ਵਰੂਪ ਪੂਰਨ ਅਚੱਲ; ਸਜਾਤਿ ਵਿਜਾਤਿ ਨ ਲੇਸ॥ ੧੩॥**

(ੳ) ਉਸ ਆਤਮ ਸਰੂਪ ਵਿੱਚ ਕਾਰਣ=ਮਾਯਾ, ਅਵਿੱਦਿਆ, ਕਾਰਜ=ਈਸ਼੍ਵਰ, ਜੀਵ ਆਦਿਕ ਕਛੂ=ਕੁਝ ਥੋੜ੍ਹੇ ਮਾਤਰ ਵੀ ਨਹੀਂ। ਨਾ ਹੀ ਭੂਤ, ਵਰਤਮਾਨ, ਭਵਿੱਖਤ ਆਦਿਕ ਕਾਲ ਹੀ ਹਨ ਅਤੇ ਨਾ ਹੀ ਸਾਡਾ, ਮਾਲਵਾ, ਦੁਆਬਾ, ਪੋਠੋਹਾਰ ਆਦਿਕ ਦੇਸ ਹਨ। ਵਾ- ਨਾ ਹੀ ਨੇਤਰ, ਕੰਠ, ਹਿਰਦੇ ਰੂਪ ਜੀਵ ਦੇ ਦੇਸ ਹਨ।

(ਅ) ਉਹ ਸਿਵ ਸਰੂਪ=ਕਲਿਆਣ ਸਰੂਪ ਹੈ, ਪੂਰਨ=ਸਰਬ ਵਿਆਪਕ ਹੈ ਅਤੇ ਫਿਰ ਅਚਲ=ਸਮੇਂ ਦੀ ਚਲਾਇਮਾਨਗੀ ਤੋਂ ਰਹਿਤ ਹੈ। ਉਸ ਵਿੱਚ ਸਜਾਤਿ ਭੇਦ (ਆਪਣੀ ਜਾਤੀ ਦੇ ਹੋਰ ਸਰੂਪ ਹੋਣੇ) ਅਤੇ ਵਿਜਾਤੀ ਭੇਦ (ਆਪਣੀ ਜਾਤੀ ਤੋਂ ਦੂਜੀ ਜਾਤੀ ਦੇ ਸਰੂਪ ਹੋਣੇ) ਵੀ ਲੇਸ਼ ਮਾਤਰ ਵੀ ਨਹੀਂ। ਬ੍ਰਹਮ ਦੀ ਸੁ=ਆਪਣੀ ਜਾਤੀ ਦਾ ਕੋਈ ਦੂਜਾ ਬ੍ਰਹਮ ਨਹੀਂ ਅਤੇ ਵਿਜਾਤੀ=ਦੂਸਰੀ ਜਾਤੀ ਦਾ ਵੀ ਕੋਈ ਹੋਰ ਬ੍ਰਹਮ ਨਹੀਂ। ਇਉਂ ਭੇਦਾਂ ਤੋਂ ਰਹਿਤ ਸਰੂਪ ਹੈ।

**ਏਕ ਹੂ ਕਹਤ ਬਨੈ ਨਹੀਂ; ਦੋਇ ਕਹੋਂ ਕਿਹਿ ਭਾਇ।**
**ਪੂਰਨ ਰੂਪ ਵਿਹਾਇਸੀ; ਘਟ ਮਟ ਕਹਿਯੋ ਨ ਜਾਇ॥ ੧੪॥**

(ੳ) ਉਸ ਬ੍ਰਹਮ ਨੂੰ ਇੱਕ ਕਹਤ=ਕਹਿਣਾ ਵੀ ਬਣਦਾ ਨਹੀਂ। ਕਿਉਂਕਿ ਜੇ ਉਹੋ ਜਿਹਾ ਕੋਈ ਹੋਰ ਹੋਵੇਗਾ ਤਾਂ ਹੀ ਆਖੀਏ ਕਿ ਹੋਰ ਕੋਈ ਵੱਖਰਾ ਨਹੀਂ ਹੈ, ਬ੍ਰਹਮ ਇੱਕ ਹੈ।

**ਪ੍ਰਸ਼ਨ** : ਤਾਂ ਕੀ ਫਿਰ ਬ੍ਰਹਮ ਦੋ ਹਨ?

**ਉੱਤਰ** : ਦੋ ਵੀ ਕਿਸ ਪ੍ਰਕਾਰ ਕਹੀਏ ਜਦ ਕਿ ਉਹ ਇੱਕ ਹੈ।

**ਪ੍ਰਸ਼ਨ** : ਫਿਰ ਜੀਵ-ਈਸ਼ਰ ਭੇਦ ਕਰਦੇ ਬ੍ਰਹਮ ਨੂੰ ਦੋ ਕਹਿ ਦਿਉ?

**(ਅ) ਉੱਤਰ** - ਵਿਆਪਕ ਸਰੂਪ ਬ੍ਰਹਮ ਨੂੰ ਬਿਹਾਇਸੀ=ਬਿਹਾ ਕਰ, ਭਾਵ ਤਿਆਗ ਕੇ ਘਟ=ਜੀਵ ਅਤੇ ਮਟ=ਈਸ਼ ਵੀ ਉਸ ਵਿੱਚ ਕਿਹਾ ਨਹੀਂ ਜਾ ਸਕਦਾ। ਕਿਉਂਕਿ ਜੀਵ, ਈਸ ਵੀ ਉਸ ਦੀ ਸੱਤਾ ਕਰਕੇ ਹੀ ਹੈ।

**ਨੋਟ** :- ਸਾਂਖ ਸ਼ਾਸਤ੍ਰ ਅਨੁਸਾਰ ਬ੍ਰਹਮ 'ਚ ਕੋਈ ਇੱਕ ਖਾਸ ਜਾਤੀ, ਨਾਮ, ਕ੍ਰਿਆ, ਗਣ ਦੀ ਅਣਹੋਂਦ ਕਰਕੇ ਬ੍ਰਹਮ ਨੂੰ ਇਕ ਕਹਿਣਾ ਬਣਦਾ ਨਹੀਂ, ਸੋ ਬ੍ਰਹਮ ਸੂਨਜ ਸਰੂਪ ਹੈ।

**ਬਿਸ੍ਵ ਨ ਤੈਜਸ ਪ੍ਰਾਗਜ ਕਛੁ; ਨਹਿ ਤੁਰਿਯਾ ਤਾ ਮਾਹਿ।**
**ਸੋ ਸ੍ਵਰੂਪ ਨਿਜ ਗਿਆਨ ਘਨ; ਮੈਂ ਤੂੰ ਬਿਬਿਧ ਤਹ ਨਾਹਿ॥੧੫॥**

(ੳ) ਉਸ ਬ੍ਰਹਮ ਸਰੂਪ ਵਿੱਚ ਜੀਵ ਦੀਆਂ ਤਿੰਨ ਅਵਸਥਾਂ ਬਿਸ੍ਵ, ਤੈਜਸ, ਪ੍ਰਗਜ ਆਦਿਕ ਕੁਝ ਵੀ ਨਹੀਂ ਹਨ।

**ਸ਼ੰਕਾ**-ਫਿਰ ਉਸ ਵਿੱਚ ਤੁਰੀਆਵਸਥਾ ਹੋਵੇਗੀ?

**ਉੱਤਰ**-ਚੋਥੀ ਭੂਮਿਕਾ ਤੁਰੀਆ ਵੀ ਤਾ=ਉਸ ਦੇ ਵਿੱਚ ਨਹੀਂ ਹੈ।

(ਅ) ਮੈਂ ਅਤੇ ਤੂੰ ਆਦਿਕ ਬਿਬਿਧ=ਨਾਨ੍ਹਾਪੁਣਾ ਉੱਥੇ ਨਹੀਂ ਹੈ ਸੋ=ਉਹ ਤਾਂ ਨਿਜ ਆਪ ਹੀ ਘਨ=ਇੱਕਰਸ ਗਿਆਨ ਸਰੂਪ ਹੈ।

**ਨੋਟ** :- ਅਵਿੱਦਿਆ ਉਪਾਧੀ ਕਰਕੇ ਜੀਵ ਹੀ ਜਾਗਤ੍ਰ 'ਚ ਵਿਸ੍ਵ, ਸੁਪਨ 'ਚ ਤੈਜਸ ਅਤੇ ਸੁਖੋਪਤੀ 'ਚ ਪ੍ਰਗਜ ਕਹਾਉਂਦਾ ਹੈ ਅਤੇ ਏਨ੍ਹਾਂ ਤਿੰਨਾਂ ਤੋਂ ਵਿਲੱਖਣ ਤੁਰੀਆ ਅਵਸਥਾ 'ਚ ਸਦੈਵੀ ਅਨੰਦ ਮਾਨਦਾ ਹੈ। ਬ੍ਰਹਮ ਏਨ੍ਹਾਂ ਚਾਰਾਂ ਤੋਂ ਵਿਲੱਖਣ ਅਵਿੱਦਿਆ ਦਾ ਅਧਿਸ਼ਠਾਨ ਹੈ।

**ਯਥਾ - ਜਾਗ੍ਰਤ ਸੁਪਨ ਸੁਖੋਪਤਿ ਤੁਰੀਆ॥ ਏਹ ਭੂਪਤਿ ਕੀਆਂ ਚਾਰੋ ਪੁਰੀਆ॥**

ਏਹ ਜੀਵ ਰੂਪ ਰਾਜੇ ਦੀਆਂ ਚਾਰ ਪੁਰੀਆਂ ਹਨ।

**ਜਾਗ੍ਰਤ ਸ੍ਵਪਨ ਸੁਖੋਪਤਿ ਕੇ; ਅਭਿਮਾਨੀ ਏ ਆਹਿ।**
**ਜੋ ਸਭ ਕੋ ਅਨੁਭਵ ਕਰੈ; ਚਿਦ ਸ੍ਵਰੂਪ ਕਹਿ ਤਾਹਿ॥ ੧੬॥**

(ੳ) ਕਿਉਂਕਿ ਬਿਸ੍ਵ, ਤੈਜਸ, ਪ੍ਰਾਗਜ ਆਦਿਕ ਜੀਵ ਹੀ ਜਾਗ੍ਰਤ, ਸੁਪਨ, ਸੁਖੋਪਤਿ ਅਵਸਥਾ ਦੇ ਅਭਿਮਾਨੀ ਹਨ। ਬਿਸ੍ਵ ਜੋ ਹੈ, ਉਹ ਵਿਅਸਟੀ ਸਥੂਲ ਦੇਹ ਦੀ ਜਾਗ੍ਰਤ ਅਵਸਥਾ ਅਭਿਮਾਨੀ (ਮਾਲਿਕ) ਹੈ। ਤੈਜਸ ਨਾਮੇ ਜੀਵ ਵਿਅਸਟੀ ਸੂਖਮ ਦੇਹ ਦੀ ਸੁਪਨ ਅਵਸਥਾ ਅਭਿਮਾਨੀ ਹੈ ਅਤੇ ਪ੍ਰਾਗਜ ਨਾਮਕ ਜੀਵ ਵਿਅਸਟੀ ਕਾਰਨ ਦੇਹਾਂ ਦੀ ਸੁਖੋਪਤਿ ਅਵਸਥਾ ਦਾ ਅਭਿਮਾਨੀ ਹੈ।

(ਅ) ਜੋ ਵਿਅਸਟੀ ਜੀਵ ਦੀ ਜਾਗ੍ਰਤ, ਸੁਖੋਪਤਿ ਆਦਿ ਅਵਸਥਾ ਦੀ ਹਾਲਤ ਨੂੰ ਅਨੁਭਵ ਕਰਦਾ ਹੈ ਅਰਥਾਤ ਜਾਨਣਾ ਕਰਦਾ ਹੈ, ਤਾਹਿ=ਤਿਸ ਸਰੂਪ ਨੂੰ ਚੇਤਨ ਕਹਿ=ਕਹਿੰਦੇ ਹਨ।

**ਨੋਟ** :- ਵਿਸਵ=ਜਾਗ੍ਰਤ ਅਵਸਥਾ 'ਚ ਜੀਵ ਸਥੂਲ ਦੇਹ 'ਚ ਵਰਤਦਾ ਹੈ ਅਤੇ ਨੇਤਰ ਦੇਸ 'ਚ ਵਾਸਾ ਰੱਖਦਾ ਹੈ ਅਤੇ ਵਿਸ੍ਵ (ਸੰਸਾਰ) ਨੂੰ ਦੇਖਦਾ ਹੈ। ਇਸ ਲਈ ਜੀਵ ਨੂੰ ਵਿਸ੍ਵ ਕਹਿੰਦੇ ਹਨ।

ਤੈਜਸ=ਸੁਪਨ ਅਵਸਥਾ 'ਚ ਜੀਵ ਸੂਖਮ ਦੇਹ 'ਚ ਵਰਤਦਾ ਹੈ ਅਤੇ ਕੰਠ ਦੇਸ ਵਿੱਚ ਓਹਾ ਜਾਂ ਹਿੰਤਾ ਜਾਂ ਪੁਰੀ-ਤੱਤ ਨਾਮਕ ਨਾੜੀ 'ਚ ਵਾਸਾ ਰੱਖਦਾ ਹੈ ਅਤੇ ਤੈਜਸ (ਚਮਕਦਾਰ) ਵਸਤਾਂ ਦੇਖਦਾ ਹੈ। ਇਸ ਲਈ ਸੁਪਨ ਅਵਸਥਾ ਦਾ ਅਭਿਮਾਨੀ=ਮਾਲਿਕ ਜੀਵ ਸੁਪਨ ਅਵਸਥਾ 'ਚ ਤੈਜਸ ਅਖਵਾਉਂਦਾ ਹੈ।

ਪ੍ਰਗਜ=ਸੁਖੋਪਤੀ ਅਵਸਥਾ 'ਚ ਜੀਵ ਕਾਰਨ ਦੇਹ 'ਚ ਵਰਤਦਾ ਹੈ ਅਤੇ ਹਿਰਦੇ ਦੇਸ ਵਿੱਚ ਅਵਿਦਿਆ 'ਚ ਲੈ ਕੇ ਹੋ ਕੇ ਵਾਸਾ ਰੱਖਦਾ ਹੈ। ਗੂੜ ਅਗਿਆਨ 'ਚ ਹੋ ਕੇ ਜੜ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ, ਇਸ ਲਈ ਜੀਵ ਨੂੰ ਸੁਖੋਪਤੀ 'ਚ ਪ੍ਰ=ਵਿਸ਼ੇਸ਼ ਕਰਕੇ ਅਗਜ=ਅਗਿਆਨੀ ਭਾਵ ਪ੍ਰਗਜ ਕਹਿੰਦੇ ਹਨ।

**ਸਾਧਿਕ ਸਾਧਨ ਕਛੂ ਨਹੀ; ਨਾਥ ਸਿਧਿ ਨਾਹਿ ਕੋਇ।**
**ਪ੍ਰਮਾਨ ਪ੍ਰਮਾਤਾ ਕੋ ਕਹੈ; ਅਨਾਥ ਪ੍ਰਮੇਯ ਨ ਹੋਇ॥ ੧੭॥**

(ੳ) ਤਿਸ ਸਰੂਪ ਵਿਚ ਸਾਧਿਕ=ਸਾਧਨਾ ਕਰਨ ਵਾਲਾ ਮਨ ਸਾਧਨ=ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਆਦਿਕ ਕੁਝ ਵੀ ਨਹੀਂ ਹਨ। ਗ੍ਰੰਥ ਕਰਤਾ ਕਵੀ ਅਨਾਥ ਦਾਸ ਜੀ ਕਹਿੰਦੇ ਹਨ ਕਿ ਸਿਧਿ=ਪ੍ਰਾਪਤ ਹੋਣ ਵਾਲੀ ਵਸਤੂ ਸਾਧਜ ਬ੍ਰਹਮ ਵੀ, ਉਸ ਵਿਚ ਏਹ ਤ੍ਰਿਪੁਟੀ 'ਚੋਂ ਕੋਈ ਵੀ ਨਹੀਂ ਹੈ ਭਾਵ ਏਹ ਤ੍ਰਿਪੁਟੀ ਜੀਵ ਦੀ ਹੈ, ਬ੍ਰਹਮ ਦੀ ਨਹੀਂ।

(ਅ) ਉਸ ਆਤਮ ਸਰੂਪ ਵਿੱਚ ਪ੍ਰਮਾਤਾ, ਪ੍ਰਮੇਯ, ਪ੍ਰਮਾਨ ਆਦਿਕ ਕੋ=ਕੌਣ ਕਹਿ

ਸਕਦਾ ਹੈ, ਭਾਵ ਕੋਈ ਨਹੀਂ ਕਹਿ ਸਕਦਾ। ਇਹ ਤ੍ਰਿਕੁਟੀ ਵੀ ਉਸ ਵਿੱਚ ਨਹੀਂ ਹੋਇ=ਹੁੰਦੀ ਹੈ।

**ਨੋਟ :-** ਪ੍ਰਮਾਤਾ=ਜਾਨਣ ਵਾਲਾ ਪ੍ਰਮਾਨ-ਜਨਾਉਣ ਵਾਲਾ ਸਾਧਨ ਪ੍ਰਮੇਯ=ਜਿਸ ਨੂੰ ਜਾਨਣਾ। ਉਦਾਹਰਣ 'ਚ ਜੇਕਰ ਵਿਗਿਆਨੀ ਨੇ ਮੈਕਰੋਸਕੋਪ ਦੁਆਰਾ ਦਹੀਂ 'ਚ ਬੈਕਟੀਰੀਆ ਵੇਖਣੇ ਹਨ ਤਾਂ ਵਿਗਿਆਨੀ ਪ੍ਰਮਾਤਾ, ਮੈਕਰੋਸਕੋਪ ਪ੍ਰਮਾਨ ਤੇ ਬੈਕਟੀਰੀਆ ਪ੍ਰਮੇਯ ਹੈ। ਇੰਜ ਹੀ ਜਗਿਆਸੂ ਵਾ ਅੰਤਹਕਰਣ ਪ੍ਰਮਾਤਾ, ਸ਼ਾਸਤ੍ਰ ਪ੍ਰਮਾਣ ਤੇ ਬ੍ਰਹਮ ਪ੍ਰਮੇਯ ਹੈ। ਇਵੇਂ ਸਾਧਿਕ, ਸਾਧਨ, ਸਾਧਜ ਅਥਵਾ ਧਿਆਤਾ ਧਿਆਨ, ਧੇਯ ਦੀ ਤ੍ਰਿਪੁਟੀ ਹੈ।

**ਸ਼ਾਸਤ੍ਰਾ ਸ਼ਾਸਤ੍ਰ ਸੁ ਕੋ ਨਹੀਂ; ਨਹਿ ਭਿਛੁਕ ਨਹਿ ਦਾਨਿ।**
**ਦੇਸ ਨ ਕਾਲ ਨ ਬਸਤੁ ਗੁਣ; ਬਾਦੀ ਬਾਦ ਨ ਹਾਨਿ॥ ੧੮॥**

**(ੳ)** ਸਾਸਤ੍ਰ=ਛੇ ਸ਼ਾਸਤਰ (ਸਾਂਖ, ਨਿਆਂਇ, ਪੂਰਬ ਮੀਮਾਂਸਾ, ਵਿਸੇਖਕ, ਪਤੰਜਲਿ ਅਤੇ ਵੇਦਾਂਤ) ਅਤੇ ਸਾਸਤ੍ਰਾ=ਸ਼ਾਸਤ੍ਰ ਰਚਣ ਵਾਲੇ ਅਥਵਾ ਸਾਸਤ੍ਰਾ=ਆਗਿਆ ਦੇਣ ਵਾਲੇ ਸ਼ਾਸਤ੍ਰ ਵੀ ਤਿਸ ਸੁੱਧ ਸਰੂਪ ਵਿੱਚ ਕੋਈ ਨਹੀਂ। ਅਥਵਾ :- ਸਾਸਤ੍ਰਾਸਾਸਤ੍ਰ=ਸ਼ਾਸਤ੍ਰ (ਆਸਤਿਕ ਗ੍ਰੰਥ) ਜਾਂ ਅਸ਼ਾਸਤ੍ਰ (ਨਾਸਤਿਕ ਗ੍ਰੰਥ) ਵੀ ਕੋਈ ਨਹੀਂ। ਨਾ ਕੋਈ ਭਿਛੁਕ=ਮੰਗਤਾ ਹੈ, ਨਾ ਹੀ ਦਾਨੀ ਭਾਵ ਦੇਣ ਵਾਲਾ ਹੈ।

**(ਅ)** ਦੇਸ਼-ਮਾਝਾ, ਮਾਲਵਾ ਦੁਆਬਾ, ਸਿੰਧ, ਪੋਠੋਹਾਰ ਆਦਿ, ਵਾ ਜੀਵ ਦੇ ਦੇਸ=ਰਿਦਾ, ਕੰਠ, ਨੇਤ੍ਰ, ਵਾ ਈਸ ਦੇ ਦੇਸ ਉਤਪਤੀ, ਪਰਲੋ, ਲੈਤਾ ਵੀ ਨਹੀਂ ਹਨ। ਕਾਲ=ਸਮਾਂ (ਭੂਤ, ਵਰਤਮਾਨ, ਭਵਿਖਤ) ਵਾ- ਕਾਲ=ਮੌਤ ਵਾ ਜੀਵ ਦੇ ਕਾਲ=ਜਾਗ੍ਰਤ, ਸੁਪਨ, ਸੁਖੋਪਤਿ, ਈਸ਼ ਦੇ ਭੂਤਕਾਲ, ਭਵਿੱਖਤ, ਵਰਤਮਾਨ ਆਦਿਕ ਵੀ ਤਿਸ ਸਰੂਪ ਵਿਚ ਨਹੀਂ ਹਨ। ਬਸਤੁ=ਕੋਈ ਸੰਸਾਰਕ ਵਸਤੂਆਂ ਅਥਵਾ ਵਿਅਸਟੀ ਅਵਿਦਿਆ ਦੀ ਉਪਾਧੀ ਕਰਕੇ ਜੀਵ ਦੀਆਂ ਤਿੰਨ ਵਸਤੂਆਂ-ਵਿਸ੍ਵ, ਤੈਜਸ੍ਵ, ਪ੍ਰਗਜ ਅਤੇ ਸਮਸਟੀ ਉਪਾਧੀ ਕਰਕੇ ਈਸ ਦੀਆਂ ਵਸਤੂਆਂ=ਵੈਰਾਟ, ਹਿਰਨਗਰਭ, ਅੱਬਿਆਕ੍ਰਿਤ, ਗੁਣ=ਤਿੰਨ ਗੁਣ (ਰਜੋ, ਤਮੋ, ਸਤੋ) ਵੀ ਤਿਸ ਵਿਚ ਨਹੀਂ। ਬਾਦੀ=ਝਗੜਾਲੂ, ਬਾਦ=ਝਗੜਾ, ਹਾਨਿ=ਹਾਨੀ ਆਦਿਕ ਇਹ ਸਭ ਚੀਜ਼ਾਂ ਉਸ ਆਤਮ ਬ੍ਰਹਮ ਵਿੱਚ ਨਹੀਂ ਹਨ।

**ਨੋਟ :-** ਬਾਦ ਦਾ ਅਰਥ "ਕਹਿਣਾ" ਵੀ ਹੁੰਦਾ ਹੈ। ਬਾਦ ਪੰਜ ਤਰੀਕੇ ਦਾ ਹੈ :

1) **ਹੇਤੁ ਬਾਦ** – ਆਪਣਾ ਪੱਖ ਕਰਕੇ ਕੁਝ ਸਭਾ 'ਚ ਕਹਿਣਾ।

2) **ਜਾਲਪਾ ਬਾਦ** – ਐਵੇਂ ਬਿਅਰਥ ਬੋਲੀ ਜਾਣਾ, ਗੱਲ ਕਿਤੇ ਦੀ ਕਿਤੇ ਲੈ ਜਾਣੀ।

3) **ਬਿਤੰਡਾ ਬਾਦ** – ਕਾਂਵਾਂ ਰੌਲੀ ਪਾਈ ਜਾਣੀ, ਕੁਝ ਪਤਾ ਨਾ ਲੱਗਣਾ।

4) **ਬਾਦ-ਬਿਬਾਦ** - ਗੱਲ ਕਰਦੇ ਕਰਦੇ ਲੜ ਪੈਣਾ।

5) **ਸੰਵਾਦ** - ਆਪਣੀ ਕਹਿਣ ਤੇ ਦੂਸਰੇ ਦੀ ਸੁਣਨੀ ਮਸਲਾ ਹੱਲ ਕਰ ਲੈਣਾ।

ਇਨ੍ਹਾਂ ਪੰਜਾਂ ਤੋਂ ਵਿਲੱਖਣ ਆਤਮ ਵਾਦ ਵੀ ਹੈ ਜਿਸ 'ਚ ਆਤਮ ਕਥਾ ਦਾ ਬਿਆਨ ਹੁੰਦਾ ਹੈ। ਇਸ ਨੂੰ ਅਧਿਆਤਮ ਵਾਦ ਵੀ ਕਹਿੰਦੇ ਹਨ।

**ਵਿਧਿ ਨਿਖੇਧ ਨਹਿ ਥਪ ਅਥਪ; ਨਹਿ ਪ੍ਰਭੁ ਨਹਿ ਕੋ ਦਾਸੁ।**
**ਕੇਵਲ ਸੁਧ ਸਰੂਪ ਹੌਂ; ਪੂਰਨ ਸੁਤਹਿ ਪ੍ਰਕਾਸ਼॥ ੧੯॥**

(**ੳ**) ਉਸ ਸਰੂਪ ਵਿਚ ਬਿਧਿ=ਚੰਗੇ ਕਰਮ, ਨਿਖੇਧ=ਮਾੜੇ ਕਰਮ, ਥਪ=ਇਸਥਿਤੀ ਅਤੇ ਅਥਪ=ਲੈਤਾ ਆਦਿਕ ਵੀ ਨਹੀਂ ਹੈ। ਕੋਈ ਉਸ ਵਿੱਚ ਪ੍ਰਭੂ=ਵੱਡਾਪੁਣਾ ਅਤੇ ਦਾਸ=ਛੋਟਾਪੁਣਾ ਨਹੀਂ ਹੈ ਅਥਵਾ ਕੋਈ ਪ੍ਰਭੂ=ਮਾਲਕ ਅਤੇ ਕੋਈ ਦਾਸ=ਗੁਲਾਮ ਨਹੀਂ।

(**ਅ**) ਸੋ ਹੌ=ਮੈਂ ਕੇਵਲ ਉਹ ਇੱਕੋ-ਇੱਕ ਸ਼ੁੱਧ ਸਰੂਪ ਹਾਂ। ਪੂਰਣ=ਵਿਆਪਕ ਅਤੇ ਸੁਤੇ ਪ੍ਰਕਾਸ਼ ਹਾਂ।

**ਨੋਟ :-** ਬਿਧਿ=ਬਿਧੇਯ ਪੱਖ ਤੇ ਨਿਖੇਧ=ਨਿਸੇਧ ਪੱਖ ਨਾਲ ਇਸਟ ਦੇਵ ਦੀ ਸਤੁਤੀ ਕਰਨੀ ਵੀ, ਬ੍ਰਹਮ ਚੇਤਨ 'ਚ ਨਹੀਂ ਹੈ, ਕਿਉਂਕਿ ਬ੍ਰਹਮ ਦਾ ਕੋਈ ਇਸਟ ਦੇਵ ਨਹੀਂ ਹੈ। ਐਸਾ ਅਰਥ ਵੀ ਕਰਦੇ ਹਨ।

1) **ਬਿਧੇਯ ਪੱਖ** - ਦੂਸਰੇ ਅਵਤਾਰਾਂ ਦੇ ਸਮਾਨ, ਆਪਣੇ ਇਸਟ ਦੇਵ ਨੂੰ ਕਹਿ ਕੇ ਆਪਣੇ ਇਸਟ ਦੇਵ ਦੀ ਉਸਤਤਿ ਕਰਨੀ।

**ਨਿਖੇਧ ਪੱਖ** - ਦੂਸਰੇ ਅਵਤਾਰਾਂ ਨੂੰ ਆਪਣੇ ਇਸਟ ਦੇਵ ਤੋਂ ਨੀਵਾਂ ਦਿਖਾ ਕਿ ਆਪਣੇ ਇਸਟ ਦੇਵ ਦੀ ਉਸਤਤਿ ਕਰਨੀ।

### ਸੋਰਠਾ

**ਧਜਾਤਾ ਧਜਾਨ ਨ ਧਜੇਯ; ਮਮ ਨਿਜ ਸੁਧ ਸ੍ਵਰੂਪ ਮੈਂ।**
**ਉਪਾਦੇਯ ਨਹਿ ਹੇਯ; ਸਰਬ ਰੂਪ ਸਭ ਤੈ ਪਰੇ॥ ੨੦॥**

(**ੳ**) ਮਮ=ਮੇਰੇ ਨਿਜ (ਆਪਣੇ) ਸ਼ੁੱਧ ਸਰੂਪ ਵਿਚ ਧਿਆਤਾ, ਧਿਆਨ, ਧੇਯ, ਇਹ ਤ੍ਰਿਕੁਟੀ ਵੀ ਨਹੀਂ ਹੈ (ਧਿਆਨ=ਮਨ ਲਾਉਣ ਦੀ ਕ੍ਰਿਆ, ਧਿਆਤਾ=ਧਿਆਨ ਕਰਨ ਵਾਲਾ, ਧੇਯ=ਧਿਆਨ ਦਾ ਵਿਸ਼ਾ, ਜਿਸ ਦਾ ਧਿਆਨ ਕੀਤਾ ਜਾਵੇ)।

(**ਅ**) ਉਪਾਦੇਯ=ਗ੍ਰਹਿਣ ਕਰਨ ਯੋਗ ਅਤੇ ਹੇਯ=ਤਿਆਗ ਕਰਨ ਯੋਗ, ਇਹ ਕੁਝ ਵੀ ਨਹੀਂ ਹੈ। ਮੈਂ ਸਾਰਿਆਂ ਦਾ ਰੂਪ ਹਾਂ ਅਤੇ ਸਾਰਿਆਂ ਤੋਂ ਪਰੇ ਵੀ ਹਾਂ।

## ਦੋਹਰਾ

**ਕਹਜੋ ਸਿਖਜ ਅਨੁਭਵ ਸਬੈ; ਰਹਜੋ ਮੋਨ ਗਹਿ ਸੋਇ।**
**ਬੋਲੇ ਦਾਸ ਅਨਾਥ ਕਹਿ; ਸੁ ਗੁਰੁ ਸਿਖ ਤਨ ਜੋਇ॥ ੨੧॥**

**(ੳ)** ਇਉਂ ਸਿੱਖ ਨੇ ਆਪਣਾ ਸਾਰਾ ਅਨੁਭਵੀ ਗਿਆਨ ਗੁਰਾਂ ਤਾਂਈ ਕਿਹਾ ਅਤੇ ਫਿਰ ਉਹ ਮੋਨ ਗਹਿ=ਫੜ ਕੇ ਚੁੱਪ ਹੋ ਗਿਆ।

**(ਅ)** ਕਵੀ ਅਨਾਥ ਦਾਸ ਜੀ ਕਹਿੰਦੇ ਹਨ ਕਿ ਸਿੱਖ ਦੇ ਸਰੀਰ ਨੂੰ ਕ੍ਰਿਪਾ-ਦ੍ਰਿਸ਼ਟੀ ਨਾਲ ਜੋਇ=ਤੱਕ ਕੇ ਸੁ=ਭਲੀ ਪ੍ਰਕਾਰ ਗੁਰੂ ਜੀ ਬੋਲੇ (ਕਹਿਣ ਲੱਗੇ-)।

**ਨੋਟ :-** ਗੁਰੂ-ਵਾਚ ਅਗਲੇ ਅਧਿਆਇ ਵਿੱਚ ਆਵੇਗਾ।

**ਇਤਿ ਸ੍ਰੀ ਵਿਚਾਰ ਮਾਲਾ ਸਿਖ ਅਨੁਭਵ ਸਪਤਮੋ ਬਿਸਰਾਮ॥ ੭॥**

ਵਿਚਾਰਮਾਲਾ ਗ੍ਰੰਥ ਦਾ ਸੱਤਵਾਂ ਅਧਿਆਇ, ਜਿਸ ਵਿੱਚ ਸਿਖ ਦਾ ਅਨੁਭਵ ਦਰਸਾਇਆ ਇਤਿ ਸ੍ਰੀ=ਸਮਾਪਤ ਹੋਇਆ।

❐

# ਅਥ ਅਸਟਮ ਬਿਸ੍ਰਾਮ ਲਿਖਯਤੇ ॥

## ਗੁਰ ਪ੍ਰੀਛਾ ਕਹਿਤ ਹੈਂ ॥

ਸਿੱਖ ਦਾ ਅਨੁਭਵ ਸੁਣ ਕੇ ਗੁਰੂ ਜੀ ਪ੍ਰੀਖਿਆ ਲੈਣ ਦੇ ਬਚਨ ਕਹਿੰਦੇ ਹਨ।

**ਦੋਹਰਾ-**

**ਅਨੁਭਵ ਅੰਮ੍ਰਿਤ ਸਿਖ ਕੇ; ਉਦੈ ਭਯੋ ਚਿਤ ਚੈਨ॥**
**ਲੈਨਿ ਪ੍ਰੀਛਾ ਕੋ ਕਹੈ; ਗੁਰੁ ਕਰੁਣਾਰਸ ਬੈਨ॥ ੧॥**

(ੳ) ਅੰਮ੍ਰਿਤ=ਮੌਤ ਤੋਂ ਰਹਿਤ ਸਰੂਪ ਦਾ ਅਨਭਵ=ਗਿਆਨ ਸਿਖ ਦੇ ਹਿਰਦੇ ਵਿਚ ਉਦੈ=ਪ੍ਰਗਟ ਹੋਣ ਤੋਂ ਸਿਖ ਦੇ ਚਿਤ ਵਿੱਚ ਚੈਨ=ਸ਼ਾਂਤੀ ਹੋ ਗਈ।

(ਅ) ਇਹ ਦੇਖ ਕੇ ਗੁਰੂ ਜੀ ਪ੍ਰੀਖਿਆ ਲੈਣ ਵਾਸਤੇ ਕਰੁਣਾਰਸ=ਕ੍ਰਿਪਾ ਰਸ ਭਰੇ ਬਚਨ ਕਹਿ ਰਹੇ ਹਨ।

**ਪ੍ਰੀਛਾ ਨਿਜ ਵਿਗਜਾਨ ਕੀ; ਲੇਤਿ ਖੰਡਿ ਬਿਉਹਾਰ।**
**ਇਸਥਿਤ ਆਤਮਵਾਨ ਕੀ; ਉਪਦੇਸਤ ਨਿਰਧਾਰ॥ ੨॥**

(ੳ) ਸੰਸਾਰਕ ਬਿਉਹਾਰ=ਵਿਹਾਰਾਂ ਨੂੰ ਖੰਡਿ=ਨਾਸ ਕਰਕੇ ਨਿਜ=ਆਪਣੇ ਬਖਸ਼ੇ ਹੋਏ ਵਿਗਜਾਨ=ਅਪ੍ਰੋਖ ਗਿਆਨ ਦੀ ਪ੍ਰੀਖਿਆ ਲੈ ਰਹੇ ਹਨ

(ਅ) ਅਤੇ ਆਤਮਵਾਨ=ਗਿਆਨਵਾਨ ਦੀ ਇਸਥਿਤੀ ਦਾ ਨਿਰਧਾਰ=ਨਿਰਣਾ ਕਰਕੇ ਉਪਦੇਸ਼ ਦੇ ਰਹੇ ਹਨ।

## ਸ੍ਰੀ ਗੁਰੋਵਾਚ॥

**ਜਾਨਜੋ ਅਬਿਨਾਸੀ ਅਜਰ; ਅਦ੍ਵੈ ਰੂਪ ਅਪਾਰ।**
**ਜਗ ਆਸਕਤਿ ਨਾ ਸੰਭਵੈ; ਸੁਨ ਸਿਖ ਸਤਜ ਵਿਚਾਰ॥ ੩॥**

(ੳ) ਹੇ ਸਿਖ ! ਜੇ ਤੂੰ ਅਬਿਨਾਸੀ=ਨਾਸ ਤੋਂ ਰਹਿਤ, ਅਜਰ=ਬੁਢੇਪੇ ਤੋਂ ਵਾ ਜਲਨ ਤੋਂ ਰਹਿਤ ਅਦ੍ਵੈਤ ਸਰੂਪ ਅਪਾਰ=ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸਰੂਪ ਨੂੰ ਜਾਣ ਲਿਆ ਹੈ।

(ਅ) ਤਾਂ ਫਿਰ ਹੁਣ ਜਗਤ ਦਾ ਜੋ ਅਸਕਤਿ=ਮੋਹ ਹੈ, ਤੈਨੂੰ ਇਹ ਮੋਹ ਕਰਨਾ

'ਨਾ ਸੰਭਵੈ'=ਨਹੀਂ ਬਣਦਾ ਹੈ। ਇਹ ਸੱਚੀ ਵਿਚਾਰ ਸੁਣ।

**ਜੌ ਕਹਿ ਕਰਹਿ ਕਹਾਂ ਬਿਖੈ; ਭਯੋ ਗਯਾਨ ਉਦੋਤ।**
**ਬਿਖੈ ਸੰਗ ਮਤਿ ਭੰਗ ਹ੍ਵੈ; ਗਯਾਨ ਸਿਥਲਤਾ ਹੋਤ॥ ੪॥**

(ੳ) ਐ ਸਿਖ, ਜੌ=ਜੇ ਤੂੰ ਇਹ ਕਹਿ=ਕਹੇ ਕਿ ਮੇਰੇ ਹਿਰਦੇ ਵਿਚ ਗਿਆਨ ਉਦੋਤ=ਪ੍ਰਗਟ ਹੋ ਗਿਆ ਹੈ, ਹੁਣ ਵਿਸ਼ੇ ਵਿਕਾਰ ਮੈਨੂੰ ਕਹਾਂ=ਕੀ ਕਰ ਸਕਦੇ ਹਨ ਭਾਵ ਕੁਝ ਨਹੀਂ ਕਰ ਸਕਦੇ, ਤਾਂ ਇਹ ਗੱਲ ਠੀਕ ਨਹੀਂ।

(ਅ) ਕਿਉਂਕਿ ਵਿਸ਼ਿਆਂ ਦੀ ਸੰਗ=ਸੰਗਤ ਨਾਲ, ਵਾ ਵਿਸ਼ਿਆਂ ਸਦਕਾ ਮਤਿ ਭੰਗ=ਬੁੱਧੀ ਨਾਸ ਹੋ ਜਾਂਦੀ ਹੈ ਅਤੇ ਗਿਆਨ ਵਿਚ ਵੀ ਸਿਥਲਤਾ=ਕਮਜ਼ੋਰੀ ਆ ਜਾਂਦੀ ਹੈ ਭਾਵ ਗਿਆਨ ਵੀ ਉਸ ਵਕਤ ਨਿਰਬਲ ਹੋ ਜਾਂਦਾ ਹੈ।

**ਨੋਟ :-** ਸੁਆਮੀ ਗੋਵਿੰਦ ਦਾਸ ਉਦਾਸੀ ਜੀ ਵਾਲੀ ਪੋਥੀ 'ਚ ਦੋ ਨੰਬਰ ਦੋਹਰੇ ਤੋਂ ਬਾਅਦ ਇਹ ਚਾਰ ਨੰਬਰ ਵਾਲਾ ਦੋਹਰਾ ਹੈ ਅਤੇ ਫੇਰ ਤਿੰਨ ਨੰਬਰ ਵਾਲਾ ਦੋਹਰਾ ਹੈ। ਇੰਜ ਕ੍ਰਮ ਉਸ ਪੋਥੀ ਵਿੱਚ ਹੈ।

**ਆਤਮ ਸੁਧ ਲਹਯੋ ਨਹੀਂ; ਉਦਯੋ ਨ ਨਿਰਮਲ ਗਿਯਾਨ।**
**ਮਲਿਨ ਬਿਖੈ ਵਿਵਹਾਰ ਰਤਿ; ਤਬਿ ਲਗ ਹੋਤ ਅਜਾਨ॥ ੫॥**

(ੳ) ਜਿੰਨਾ ਚਿਰ ਸੁਧ ਸਰੂਪ ਨੂੰ, ਆਤਮ ਨਿਜ ਸਰੂਪ ਕਰ ਕੇ ਜਾਣਿਆ ਨਹੀਂ ਅਤੇ ਆਤਮਾ ਦਾ ਨਿਰਮਲ ਗਿਆਨ ਪ੍ਰਗਟ ਨਹੀਂ ਹੋਇਆ,

(ਅ) ਉਨਾ ਚਿਰ ਜੀਵ ਮਲੀਨ ਵਿਸ਼ਿਆਂ ਵਿਚ ਰਤਿ=ਪ੍ਰੀਤੀ ਕਰਦਾ ਹੈ ਅਥਵਾ ਮਲਿਨ=ਅਵਿਦਿਆ, ਵਿਸ਼ਿਆਂ ਅਤੇ ਵਿਵਹਾਰਾਂ ਵਿੱਚ ਪ੍ਰੀਤੀ ਕਰਦਾ ਹੈ ਅਤੇ ਸਰੂਪ ਨੂੰ ਅਜਾਨ=ਜਾਨਣ ਤੋਂ ਰਹਿਤ ਹੁੰਦਾ ਹੈ।

ਅਥਵਾ :- ਜਿੰਨਾ ਚਿਰ ਮਨੁੱਖ ਮਲੀਨ ਵਿਸ਼ਿਆਂ ਅਤੇ ਵਿਵਹਾਰਾਂ ਵਿੱਚ ਪ੍ਰੀਤ ਕਰਦਾ ਹੈ, ਉਦੋਂ ਤੱਕ ਸਰੂਪ ਵਲੋਂ ਅਣਜਾਨ ਹੀ ਰਹਿੰਦਾ ਹੈ, ਜਿਸ ਕਰਕੇ ਉੱਜਲ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਆਤਮਾ ਦੇ ਸ਼ੁੱਧ ਸਰੂਪ ਨੂੰ ਜਾਣ ਨਹੀਂ ਸਕਦਾ।

**ਜੌ ਪੂਰਨ ਆਤਮ ਲਹਿਯੋ; ਤੌ ਕਯੋਂ ਰਤਿ ਵਿਵਹਾਰ।**
**ਸੋਹੰ ਜਾਨ ਸੁ ਹੋਤ ਕਿਉਂ; ਜਗਿ ਜਨ ਦੀਨ ਪ੍ਰਕਾਰ॥ ੬॥**

(ੳ) ਜੌ=ਜਿਸ ਵੇਲੇ ਪੁਰਸ਼ ਨੇ ਪੂਰਨ ਆਤਮ ਸਰੂਪ ਨੂੰ ਜਾਣ ਲਿਆ, ਤੌ=ਤਿਸ ਵੇਲੇ ਉਸ ਦੇ ਸੰਸਾਰਿਕ ਵਿਹਾਰਾਂ 'ਚ ਪ੍ਰੀਤੀ ਕਿਉਂ ਹੁੰਦੀ ਹੈ ਭਾਵ ਨਹੀਂ ਹੁੰਦੀ। ਪਾਠੰਤ੍ਰ ਕਿੰਚਤ ਵਿਵਹਾਰ ਵੀ ਹੈ ਭਾਵ ਹੈ ਕਿ ਕਿੰਚਤ=ਤੁੱਛ ਮਾਤਰ ਵਾ ਨਾਮ-ਮਾਤ੍ਰ ਹੀ ਹੁੰਦੇ ਹਨ। ਭਾਵ ਕਿ ਆਪਣੀ ਪ੍ਰਾਲਬਧ ਤੱਕ ਸਰੀਰ ਕਰਕੇ ਸਭ ਕ੍ਰਿਆਵਾਂ ਕਰਦੇ ਹੀ ਅਸੰਗ

ਰਹਿੰਦੇ ਹਨ, ਹੰਗਤਾ ਨਹੀਂ ਕਰਦੇ।

**(ਅ)** ਜਿਨ੍ਹਾਂ ਨੇ ਸੋ=ਉਸ ਬ੍ਰਹਮ ਨੂੰ ਹੰ=ਆਪਣਾ ਆਪ ਜਾਣ ਲਿਆ ਹੈ, ਉਹ ਜਨ=ਪੁਰਸ਼ ਕਿਸ ਤਰ੍ਹਾਂ ਜਗਤ ਦੇ ਵਿੱਚ ਦੀਨਾ, ਮੰਗਤਿਆਂ ਵਾਂਗ ਹੋ ਸਕਦੇ ਹਨ? ਅਥਵਾ ਜਨ=ਆਮ ਪੁਰਖਾਂ ਦੀ ਤਰ੍ਹਾਂ ਜਗ ਦੇ ਦੀਨ=ਕਮਜ਼ੋਰ ਕਾਮ ਕ੍ਰੋਧ ਆਦਿ ਦੇ ਅਧੀਨ ਕਿਵੇਂ ਹੋ ਸਕਦੇ ਹਨ? ਭਾਵ ਨਹੀਂ ਹੋ ਸਕਦੇ।

**ਮੁਕਤਿ ਬਿਖੈ ਬੈਰਾਗ ਜੋ; ਬੰਧਨ ਬਿਖੈ ਸਨੇਹ।**
**ਯਹਿ ਸਭ ਗ੍ਰੰਥਨ ਕੋ ਮਤੋ; ਮਨ ਮਾਨੈ ਸੁ ਕਰੇਹਿ॥ ੭॥**

**(ੳ)** ਜੋ ਵਿਸ਼ਿਆਂ-ਵਿਕਾਰਾਂ ਬਿਖੈ=ਵਿੱਚ ਅਥਵਾ ਸੰਸਾਰ ਵੱਲੋਂ ਵੈਰਾਗ ਧਾਰਨ ਕਰਨਾ ਹੈ, ਇਹੀ ਮੁਕਤੀ ਹੈ ਅਤੇ ਜੋ ਵਿਸ਼ਿਆਂ ਵਿੱਚ ਸਨੇਹ=ਪ੍ਰੀਤ ਕਰਨੀ ਹੈ, ਇਹੀ ਬੰਧਨ ਹਨ। ਅਥਵਾ-ਵਿਸ਼ਿਆਂ ਵੱਲੋਂ ਬੈਰਾਗ ਧਾਰਨ ਕਰਨ ਨਾਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਵਿਸ਼ਿਆਂ ਵਿੱਚ ਸਨੇਹ=ਪ੍ਰੇਮ ਕਰਨ ਦੇ ਨਾਲ ਵਾ- ਮੋਹ ਕਰਨ ਦੇ ਨਾਲ ਜਨਮ ਮਰਨ ਦੇ ਬੰਧਨ ਪ੍ਰਾਪਤ ਹੁੰਦੇ ਹਨ।

**(ਅ)** ਇਹ ਸਾਰੇ ਹੀ ਗ੍ਰੰਥਾਂ ਦਾ ਮੱਤ ਹੈ। ਤੇਰਾ ਮਨ ਹੁਣ ਜਿਵੇਂ ਮੰਨਦਾ ਹੈ, ਸੁ=ਉਸੇ ਤਰ੍ਹਾਂ ਕਰੇਹਿ=ਕਰ ਲੈ। ਭਾਵ ਚਾਹੇ ਵਿਸ਼ਿਆਂ ਵੱਲੋਂ ਵੈਰਾਗ ਧਾਰ ਲੈ, ਚਾਹੇ ਪ੍ਰੀਤੀ ਕਰ ਲੈ।

**ਕ੍ਰਿਪਾ ਕਰਤਿ ਸਿੱਖ ਪਰ ਘਨੀ; ਗੁਰ ਸਰਨਾਈ ਰਾਇ।**
**ਇਸਥਿਤਿ ਆਤਮਵਾਨ ਕੀ; ਕਹਿ ਪੁਨਿ ਦਰਸਾਇ॥ ੮॥**

**(ੳ)** ਅਨਾਥ ਜੀ ਕਹਿੰਦੇ ਹਨ, ਸ਼ਰਨ ਆਇਆਂ ਦੀ ਰੱਖਿਆ ਕਰਨ ਵਾਲੇ ਰਾਇ=ਰਾਜਾ ਰੂਪ ਅਥਵਾ ਪ੍ਰਕਾਸ਼ ਰੂਪ ਸਤਿਗੁਰੂ ਜੀ ਸਿੱਖ ਉਪਰ ਘਨੀ=ਬਹੁਤੀ ਕ੍ਰਿਪਾ ਕਰਦਿਆਂ ਹੋਇਆਂ

**(ਅ)** ਪੁਨਿ-ਪੁਨਿ=ਵਾਰ-ਵਾਰ ਕਹਿ ਕੇ ਗਿਆਨਵਾਨ ਦਾ ਟਿਕਾਅ ਅਥਵਾ ਸਥਿਤੀ ਦਰਸਾਇ=ਦਰਸਾਉਂਦੇ ਹਨ।

**ਜੈਸੇ ਭੁਜੇ ਅੰਨ ਮੈ; ਉਦਭਵਤਾ ਭਈ ਛੀਨ।**
**ਤੈਸੇ ਆਤਮਵਾਨ ਕੀ; ਭਈ ਜਗਤਿ ਮਤਿ ਲੀਨ॥ ੯॥**

**(ੳ)** ਜਿਸ ਪ੍ਰਕਾਰ ਭੁਜੇ=ਭੁੰਨੇ ਹੋਏ ਅੰਨ ਵਿੱਚ ਉਦਭਵਤਾ=ਪੈਦਾ ਹੋਣ ਦੀ ਭਾਵ ਉੱਗਣ ਦੀ ਸ਼ਕਤੀ ਛੀਨ=ਨਾਸ ਹੋ ਜਾਂਦੀ ਹੈ।

**(ਅ)** ਇਸੇ ਤਰ੍ਹਾਂ ਆਤਮਵਾਨ ਭਾਵ ਗਿਆਨਵਾਨ ਦੀ ਗਿਆਨ ਸਦਕਾ ਜਗਤਿ ਮਤਿ=ਸੰਸਾਰਾਕਾਰ ਬੁੱਧੀ, (ਜੋ ਜਨਮ-ਮਰਨ ਦੇ ਕਾਰਣ ਰੂਪ ਹੰਕਾਰ ਨੂੰ ਉਦੈ ਕਰਨ ਵਾਲੀ ਹੈ) ਲੀਨ=ਅਲੋਪ ਹੋ ਜਾਂਦੀ ਹੈ ਭਾਵ ਨਾਸ ਹੋ ਜਾਂਦੀ ਹੈ।

**ਅਨਾਥ ਸੁ ਗਜਾਨੀ ਕੋਟਿ ਕੋ; ਨਿਸ੍ਰਯ ਨਿਜ ਮਤਿ ਏਕ।**
**ਏਕ ਅਗਿਆਨੀ ਕੇ ਹਿਯੇ; ਬਰਤਤਿ ਮਤੇ ਅਨੇਕ॥ ੧੦॥**

(ੳ) ਗ੍ਰੰਥ ਕਰਤਾ ਜੀ ਕਹਿ ਰਹੇ ਹਨ ਕਿ ਕਰੋੜਾਂ ਹੀ ਗਿਆਨਵਾਨਾਂ ਦਾ ਨਿਜ ਮਤਿ=ਆਪ ਦੀ ਮੱਤ ਦਾ ਇਕ ਹੀ ਨਿਸਚਾ ਹੁੰਦਾ ਹੈ।

(ਅ) ਪਰ ਇਕ ਅਗਿਆਨੀ ਦੇ ਹਿਯੇ=ਹਿਰਦੇ ਵਿੱਚ ਅਨੇਕਾਂ ਹੀ ਮਤੇ ਬਰਤਤਿ=ਵਰਤਦੇ ਹਨ ਭਾਵ ਪਲ-ਪਲ ਵਿੱਚ ਅਨੇਕਾਂ ਹੀ ਸੰਕਲਪ ਉਠਦੇ ਹਨ।

**ਸੇਵਾ ਬਹੁਤ ਪ੍ਰਕਾਰ ਪੁਨਿ; ਅੰਗ ਤ੍ਰਾਸ ਕਰੈ ਕੋਇ।**
**ਗਜਾਨੀ ਆਪਨ ਪੌ ਲਹੈ; ਤ੍ਰਿਪਤਿ ਕੁਪਤਿ ਨਹਿ ਹੋਇ॥ ੧੧॥**

(ੳ) ਕੋਈ ਸ਼ਰਧਾਲੂ ਪੁਰਖ ਗਿਆਨਵਾਨ ਦੀ ਅਨੇਕਾਂ ਤਰੀਕਿਆਂ ਨਾਲ ਬਹੁਤ ਹੀ ਸੇਵਾ ਕਰੇ, ਅਤੇ ਫਿਰ ਕੋਈ ਦੂਜ ਦੁਸਟ ਪੁਰਖ ਗਿਆਨਵਾਨ ਦੇ ਅੰਗਾਂ ਨੂੰ ਤ੍ਰਾਸ=ਤਰਾਸਣਾ ਕਰੇ ਭਾਵ ਕੱਟਣਾ ਕਰੇ ਜਾਂ ਸਰੀਰਕ ਨੁਕਸਾਨ ਕਰਨਾ ਚਾਹੇ,

(ਅ) ਪਰ ਗਿਆਨਵਾਨ ਦੋਹਾਂ ਨੂੰ ਹੀ ਆਪਨ=ਆਪਣਾ ਪੌ=ਸਰੂਪ ਹੀ ਜਾਣਦਾ ਹੈ। ਸੇਵਾਦਾਰ ਦੀ ਸੇਵਾ ਦੇਖ ਕੇ ਤ੍ਰਿਪਤਿ=ਪ੍ਰਸੰਨ ਅਤੇ ਅੰਗ ਕੱਟਣ ਵਾਲੇ ਦੀ ਕਠੋਰਤਾ ਤੱਕ ਦੇ ਕੁਪਤਿ=ਕ੍ਰੋਧਤ ਨਹੀਂ ਹੁੰਦੇ।

**ਵਿਖਜਾਨੰਦ ਸੰਸਾਰ ਹੈ; ਭਜਨਾਨੰਦ ਹਰਿਦਾਸ।**
**ਬ੍ਰਹਮਾਨੰਦ ਜੀਵਨ ਮੁਕਤਿ; ਭਈ ਬਾਸਨਾ ਨਾਸ॥ ੧੨॥**

(ੳ) ਆਮ ਸੰਸਾਰਿਕ ਜੀਵ ਵਿਸ਼ਿਆਂ=ਵਿਕਾਰਾਂ ਦੇ ਅਨੰਦ ਵਿੱਚ ਮਗਨ ਹਨ ਅਰ ਹਰੀ ਪ੍ਰਮੇਸਰ ਦੇ ਸੇਵਕ ਪ੍ਰਮੇਸਰ ਦੇ ਭਜਨ ਦੇ ਅਨੰਦ ਵਿੱਚ ਮਸਤ ਰਹਿੰਦੇ ਹਨ।

(ਅ) ਪਰ ਬ੍ਰਹਮ ਦੇ ਅਨੰਦ ਵਿੱਚ ਭਾਵ, ਵਾਹਿਗੁਰੂ ਦੇ ਅਨੁਭਵ ਰੂਪ ਦਰਸ਼ਨਾਂ ਦੇ ਅਨੰਦ ਵਿੱਚ ਜੀਵਨ ਮੁਕਤਿ ਪੁਰਖ, ਜਿਨ੍ਹਾਂ ਦੀਆਂ ਵਾਸ਼ਨਾਵਾਂ ਨਾਸ ਭਈ ਹੋ ਗਈਆਂ ਹਨ, ਉਹ ਅਨੰਦ ਮਾਣਦੇ ਹਨ।

**ਭਾਵ ਅਰਥ :-** ਵਿਸ਼ਿਆਂ ਵਿੱਚ ਸੰਸਾਰਿਕ ਜੀਵ ਲਗਦੇ ਹਨ, ਭਜਨ ਦੇ ਅਨੰਦ ਨੂੰ ਹਰੀ ਦੇ ਦਾਸ ਪ੍ਰਾਪਤ ਕਰਦੇ ਹਨ ਅਰ ਬ੍ਰਹਮਾਨੰਦ ਨੂੰ ਜੀਵਨ ਮੁਕਤ ਪ੍ਰਾਪਤ ਕਰਦੇ ਹਨ। ਅਥਵਾ :- ਸੰਸਾਰੀ ਵਿਸ਼ੇ ਅਨੰਦਾਂ ਦਾ ਹੀ ਸਰੂਪ ਬਣੇ ਹਨ। ਹਰੀ ਪ੍ਰਮੇਸ਼ਰ ਦੇ ਦਾਸ ਉਸ ਦਾ ਭਜਨ ਕਰਕੇ ਭਜਨਾਨੰਦ ਦਾ ਸਰੂਪ ਹੀ ਬਣ ਗਏ ਹਨ। ਇਸੇ ਤਰ੍ਹਾਂ ਜੀਵਨ ਮੁਕਤ ਪੁਰਖ, ਜਿਨ੍ਹਾਂ ਦੀਆਂ ਵਾਸ਼ਨਾਵਾਂ ਖਤਮ ਹੋ ਗਈਆਂ ਹਨ, ਬ੍ਰਹਮਾਨੰਦ ਦਾ ਸਰੂਪ ਹੀ ਹੋ ਗਏ ਹਨ।

**ਸਾਂਤਿ ਰੂਪ ਤਿਨ ਕੌ ਜਗਤ; ਜੇ ਉਰ ਸ਼ਾਂਤਿ ਮਹੰਤ।**
**ਤ੍ਰਿਬਿਧਿ ਤਾਪ ਨਿਜ ਉਰ ਜਰੇ; ਤੇ ਜਗ ਜਰਤ ਲਹੰਤ॥੧੩॥**

(ੳ) ਉਨ੍ਹਾਂ ਗਿਆਨਾਵਾਨਾਂ ਤਾਈਂ ਇਹ ਸੰਸਾਰ ਸਦਾ ਸ਼ਾਂਤ ਰੂਪ ਨਜ਼ਰ ਆਉਂਦਾ ਹੈ, ਜੇ=ਜਿਨ੍ਹਾਂ ਦੇ ਹਿਰਦੇ ਵਿਚ ਮਹੰਤ=ਵੱਡੀ ਸ਼ਾਂਤੀ ਹੈ ਭਾਵ ਬਹੁਤ ਹੀ ਸ਼ਾਂਤੀ ਹੈ।

(ਅ) ਜਿਨ੍ਹਾਂ ਦੇ ਨਿਜ=ਆਪਣੇ ਹਿਰਦੇ ਤਿੰਨ ਵਿਧੀਆਂ ਦੇ ਤਾਪ=ਆਧੀ, ਬਿਆਧੀ, ਉਪਾਧੀ ਕਰਕੇ ਸੜ ਰਹੇ ਹਨ, ਉਨ੍ਹਾਂ ਨੂੰ ਇਹ ਸੰਸਾਰ ਤ੍ਰਿਸ਼ਨਾ ਰੂਪ ਅਗਨੀ ਵਿੱਚ ਜਰਤ=ਸੜਦਾ ਨਜ਼ਰ ਆਉਂਦਾ ਹੈ।

**ਮੁਕਤਾਦਿਕ ਇਛਾ ਨਹੀਂ; ਨਿਸਪ੍ਰੇਹੀ ਪਰਮਾਨ।**
**ਆਤਮਸੁਖ ਨਿਤ ਤ੍ਰਿਪਤਿ ਜੇ; ਤਿਨਿ ਸਮਾਨ ਨਹਿ ਆਨ॥੧੪॥**

(ੳ) ਜਿਨ੍ਹਾਂ ਦੇ ਹਿਰਦੇ ਵਿੱਚ ਸਲੋਕ, ਸਰੂਪ, ਸਮੀਪ, ਸਾਯੁਜ ਆਦਿਕ ਮੁਕਤੀਆਂ ਦੀ ਵੀ ਇੱਛਾ ਨਹੀਂ ਹੈ ਅਤੇ ਬਿਲਕੁਲ ਹੀ ਨਿਸਪ੍ਰੇਹੀ=ਨਿਰਇਛਤ ਪਰ=ਵਿਸ਼ੇਸ਼ ਕਰਕੇ ਮਾਨ=ਮੰਨੇ ਗਏ ਹਨ, ਵਾ ਪਰ+ਮਾਨ=ਮਾਣ ਆਦਿਕ ਤੋਂ ਪਰੇ ਹੋ ਗਏ ਹਨ,

(ਅ) ਉਹ ਪੁਰਸ਼ ਆਤਮਸੁਖ=ਬ੍ਰਹਮਾਨੰਦ ਕਰਕੇ ਨਿਤਾਪ੍ਰਤੀ ਸੰਤੋਖ ਕਰਕੇ ਤ੍ਰਿਪਤ ਹੋ ਗਏ ਹਨ, ਉਨ੍ਹਾਂ ਗਿਆਨਵਾਨ ਪੁਰਸ਼ਾਂ ਦੇ ਬਰਾਬਰ ਆਨ=ਹੋਰ ਕੋਈ ਵੀ ਨਹੀਂ ਹੈ।

**ਦ੍ਰਿਸ਼ਜ ਪਦਾਰਥ ਕੋ ਭਯੋ; ਜਿਨ ਕੇ ਸਹਜ ਅਭਾਵ।**
**ਕਹਾਂ ਗਹੇ ਤਿਯਾਗੈ ਕਹਾ; ਛੂਟਿਯੋ ਭਾਵ ਅਭਾਵ॥ ੧੫॥**

(ੳ) ਜਿਨ੍ਹਾਂ ਗਿਆਨਵਾਨਾਂ ਦੇ ਹਿਰਦੇ ਵਿਚੋਂ ਦ੍ਰਿਸਜ=ਦਿਸਣ ਵਾਲੇ ਪਦਾਰਥਾਂ ਦਾ ਸਹਜੇ ਹੀ (ਸੁਖੈਨ ਹੀ) ਅਭਾਵ ਹੋ ਗਿਆ ਹੈ, ਵਾ:- ਸਹਿਜ ਅਵਸਥਾ ਦੁਆਰਾ ਅਭਾਵ ਹੋ ਗਿਆ ਹੈ,

(ਅ) ਉਹ ਸੰਸਾਰ ਵਿਚ ਕਹਾਂ ਗਹੇ=ਕੀ ਗ੍ਰਹਿਣ ਕਰਨ ਅਤੇ ਤਿਆਗੇ ਕਹਾਂ=ਕਿਸ ਦਾ ਤਿਆਗ ਕਰਨ? ਅਥਵਾ ਸੰਸਾਰ ਦੀ ਪਕੜ ਵੀ ਕਿਵੇਂ ਕਰਨ ਅਤੇ ਤਿਆਗ ਵੀ ਕਿਵੇਂ ਕਰਨ? ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚੋਂ ਪਦਾਰਥਾਂ ਦਾ ਭਾਵ=ਹੋਣਾ ਅਤੇ ਅਭਾਵ=ਨਾ ਹੋਣਾ, ਸਭ ਛੁੱਟ ਗਿਆ ਹੈ। ਅਥਵਾ ਭਾਵ ਅਭਾਵ=ਹੋਣਾ ਮੰਨ ਕੇ ਗ੍ਰਹਿਣ ਕਰਨਾ ਅਤੇ ਨਾ ਹੋਣਾ ਮੰਨ ਕੇ ਤਿਆਗ ਕਰਨਾ ਸਭ ਮਿਟ ਗਿਆ ਹੈ।

ਨੋਟ :- ਭਾਵ ਅਭਾਵ ਦੀ ਜਗ੍ਹਾ 'ਤੇ ਚਾਵ ਅਚਾਵ ਪਾਠ ਵੀ ਹੈ, ਅਰਥ ਇਹ ਹੈ ਕਿ ਇਹ ਚਾਵ-ਚੀਜ਼ ਮੇਰੀ ਹੈ ਵਾ ਚੀਜ਼ਾਂ ਦਾ ਚਾਵ=ਚਾਅ ਕਰਨਾ ਜਾਂ ਅਚਾਵ=ਚਾਅ ਨਾ ਕਰਨਾ ਐਸੀ ਭਾਵਨਾ ਛੁੱਟੀ ਗਈ ਹੈ। ਅਥਵਾ ਮਿਟ ਗਈ ਹੈ।

**ਜੈਸੇ ਦਿਨਕਰ ਕੇ ਉਦੈ; ਦੀਪਕ ਦੁਤਿ ਦੂਰਿ ਜਾਤਿ।**

**ਤੈਸੇ ਬ੍ਰਹਮਾਨੰਦ ਮੈਂ; ਆਨੰਦ ਸਬੈ ਬਿਲਾਤਿ॥ ੧੬॥**

(ੳ) ਜਿਵੇਂ ਸੂਰਜ ਉਦੇ ਹੋਣ ਭਾਵ ਚੜ੍ਹਨ ਨਾਲ ਦੀਵੇ ਦਾ ਦੁਤਿ=ਪ੍ਰਕਾਸ਼, ਵਾ ਸੋਭਾ ਦੂਰਿ=ਛੁਪ ਜਾਂਦੀ ਹੈ,

(ਅ) ਇਸ ਤਰ੍ਹਾਂ ਹੀ ਮਹਾਂ ਅਨੰਦ ਦੀ ਪ੍ਰਾਪਤੀ ਹੋ ਜਾਣ ਤੋਂ ਹੋਰ ਸਾਰੇ ਹੀ ਸੰਸਾਰਿਕ ਅਨੰਦਾਂ ਦੀ ਸੋਭਾ ਬਿਲਾਤਿ=ਨਾਸ ਹੋ ਜਾਂਦੀ ਹੈ ਭਾਵ ਸਭ ਅਨੰਦ ਪਰਮ ਸਰੂਪ ਦੇ ਅਨੰਦ ਸਾਹਮਣੇ ਫਿੱਕੇ ਪੈ ਜਾਂਦੇ ਹਨ।

ਜਿਵੇਂ ਦੀਵੇ ਦਾ ਪ੍ਰਕਾਸ਼ ਸੂਰਜ ਦੇ ਪ੍ਰਕਾਸ਼ ਵਿੱਚ ਹੀ ਲੈਅ ਹੋ ਜਾਂਦਾ ਹੈ, ਇਵੇਂ ਸਾਰੇ ਅਨੰਦ ਪਰਮਾਨੰਦ ਵਿਚ ਹੀ ਬਿ=ਵਿਸ਼ੇਸ਼ ਕਰਕੇ ਲਾਤਿ=ਲੈਅ ਹੋ ਜਾਂਦੇ ਹਨ।

**ਗਰੁੜ, ਤਹਾਂ ਬਾਹਨ ਸਬੈ; ਰਸ ਸਬ ਅਮੀ ਸਮੀਪ।**
**ਗਜਾਨ ਦਿਵਾਕਰ ਕੈ ਉਦੈ; ਸਬ ਮਤ ਹ੍ਵੈ ਗਏ ਦੀਪ॥ ੧੭॥**

(ੳ) ਜਿੱਥੇ ਵਿਸ਼ਨੂੰ ਜੀ ਦੀ ਸਵਾਰੀ ਗਰੁੜ ਹੈ, ਉਥੇ ਸਭ ਅਸਵਾਰੀਆਂ ਆ ਜਾਂਦੀਆਂ ਹਨ। ਅਮੀ=ਅੰਮ੍ਰਿਤ ਰਸ ਦੇ ਨਜ਼ਦੀਕ ਸਾਰੇ ਹੀ ਰਸ ਆ ਜਾਂਦੇ ਹਨ। ਵਾ-ਅਮੀ=ਚੰਦਰਮੇ ਦੇ ਅੰਮ੍ਰਿਤ ਰਸ ਨਜ਼ਦੀਕ ਆਉਣ ਤੇ ਸਭ 'ਚ ਰਸ ਆ ਜਾਂਦੇ ਹਨ।

(ਅ) ਇਵੇਂ ਹੀ ਗਿਆਨ ਰੂਪੀ ਦਿਵਾਕਰ=ਸੂਰਜ ਉਦੇ ਹੋਣ ਤੋਂ ਸਾਰੇ ਮਤ=ਮਤਾਂਤ੍ਰ ਸਾਂਖ, ਨਿਆਇ, ਵਿਸੇਖ, ਪੂਰਬ ਮੀਮਾਂਸਾ, ਪਤੰਜਲਿ, ਵੇਦਾਂਤ ਅਦਿ ਸ਼ਾਸਤ੍ਰਾਂ ਦੇ ਮੱਤ ਦੀਵੇ ਰੂਪ ਫਿੱਕੇ ਪੈ ਜਾਂਦੇ ਹਨ।

**ਅਰਥਾਤ**—ਜਿਵੇਂ ਸੂਰਜ ਦੇ ਸਾਹਮਣੇ ਦੀਵੇ ਦਾ ਪ੍ਰਕਾਸ਼ ਮੱਧਮ ਪੈ ਜਾਂਦਾ ਹੈ, ਇਵੇਂ ਹੀ ਗਿਆਨਵਾਨ ਦੇ ਹਿਰਦੇ ਰੂਪੀ ਅਕਾਸ਼ ਦੇ ਵਿੱਚ ਅਪ੍ਰੋਖ ਬ੍ਰਹਮ ਗਿਆਨ ਰੂਪੀ ਸੂਰਜ ਪ੍ਰਗਟ ਹੋ ਜਾਣ ਤੋਂ ਬਾਕੀ ਮਤਾਂ-ਮਤਾਂਤ੍ਰਾਂ ਦਾ ਤੇਜ ਮੱਧਮ ਹੋ ਜਾਂਦਾ ਹੈ।

**ਹੇਤੁ ਪ੍ਰੀਛਾ ਕੇ ਸੁ ਗੁਰ; ਖੰਡਿਓ ਜਗ ਵਿਵਹਾਰ।**
**ਕਹਿਤ ਸਿਖ ਅਨੰਦ ਯੁਤਿ; ਬਸਿ ਪ੍ਰਾਰਬਧ ਅਧਾਰ॥ ੧੮॥**

(ੳ) ਇਉਂ ਸਿੱਖ ਦੀ ਪ੍ਰੀਖਿਆ ਹੇਤੁ=ਵਾਸਤੇ ਸ੍ਰੇਸ਼ਟ ਗੁਰਾਂ ਨੇ ਜਗਤ ਦੇ ਵਿਉਹਾਰਾਂ ਦਾ ਖੰਡਨ ਕੀਤਾ ਹੈ।

(ਅ) ਗੁਰੂ ਕੇ ਬਚਨ ਸੁਣ ਕੇ ਸਿੱਖ ਅਨੰਦ ਯੁਤਿ=ਸਹਿਤ ਕਹਿ ਰਿਹਾ ਹੈ ਹੇ ਗੁਰੂ ਜੀ, ਹੁਣ ਮੇਰਾ ਬਸਿ=ਵਸਣਾ ਭਾਵ ਸਰੀਰ ਦਾ ਰੱਖਣਾ ਪ੍ਰਾਲਬਧ ਦੇ ਆਸਰੇ ਹੀ ਹੈ। ਅਥਵਾ-ਵਿਵਹਾਰਾਂ ਵੱਲੋਂ ਮੇਰੀ ਬੱਸ ਹੋ ਗਈ ਹੈ, ਹੁਣ ਮੈਂ ਪ੍ਰਾਲਬਧ ਦੇ ਆਸਰੇ ਹਾਂ।

**ਸਿਖਯੋਵਾਚ॥ ਦੋਹਰਾ॥**

**ਭਗਵਨ ਆਤਮਵਾਨ ਜੇ; ਲੀਲਾ ਵਤ ਕਰੈਂ ਭੋਗ।**

**ਬਸਤੁ ਬੁਧਿ ਕਛੁ ਨਾ ਗਹੈ; ਧੀਰਜਵਾਨ ਅਰੋਗ॥ ੧੯॥**

(ੳ) ਹੇ ਸਤਿਗੁਰੂ ਜੀ, ਜਿਹੜਾ ਆਤਮਵਾਨ=ਗਿਆਨਵਾਨ ਹੈ, ਉਹ ਦੁਨੀਆਂ ਦੇ ਭੋਗ=ਕ੍ਰੀੜਾ ਅਥਵਾ ਵਿਵਹਾਰ ਬਾਲਕ ਦੀ ਲੀਲਾ=ਖੇਡ ਦੀ ਵਤ=ਤਰ੍ਹਾਂ ਹੀ ਕਰਦਾ ਹੈ।

(ਅ) ਪਰ ਬੁੱਧੀ ਵਿੱਚ ਕਿਸੇ ਵਸਤੂ ਨੂੰ ਸੱਚ ਮੰਨ ਕੇ ਕੁਛ=ਥੋੜੇ ਮਾਤਰ ਵੀ ਬਸਤੁ=ਵਸਤੂ ਭਾਵ ਪਦਾਰਥ ਨੂੰ ਗਹੈ=ਗ੍ਰਹਿਣ ਨਹੀਂ ਕਰਦਾ। ਸਦਾ ਧੀਰਜਵਾਨ ਰਹਿੰਦਾ ਹੈ ਅਤੇ ਕਾਮਆਦਿਕ ਹੰਗਤਾ-ਮਮਤਾ ਦੇ ਰੋਗਾਂ ਤੋਂ ਰਹਿਤ ਰਹਿੰਦਾ ਹੈ।

**ਅਗਜਾਨੀ ਆਸਕਤਿ ਮਤਿ; ਕਰੈ ਸੁ ਬੰਧਨ ਹੇਤੁ।**
**ਗਜਾਨੀ ਕੈ ਆਸਕਤਿ ਨਹਿ; ਤਜੈ ਨ ਕਛੁ ਗਹੈ ਲੇਤ॥ ੨੦॥**

(ੳ) ਅਗਿਆਨੀ ਦੀ ਮੱਤ ਸੰਸਾਰ ਦੇ ਪਦਾਰਥਾਂ ਵਿੱਚ ਆਸਕਤਿ=ਮੋਹਿਤ ਹੋਈ ਹੁੰਦੀ ਹੈ। ਇਸ ਕਰਕੇ ਅਗਿਆਨੀ ਜੋ ਕਿਰਿਆ ਕਰੈ=ਕਰਦੇ ਹਨ, ਉਹ ਜਨਮ-ਮਰਨ ਦੇ ਬੰਧਨਾਂ ਦਾ ਹੇਤ=ਕਾਰਨ ਹੋ ਜਾਂਦੀ ਹੈ ਅਥਵਾ-ਅਗਿਆਨੀ ਜੋ ਵੀ ਵਿਹਾਰ ਕਰਦਾ ਹੈ, ਬੰਧਨਾਂ ਦੇ ਹੇਤ=ਵਾਸਤੇ ਹੀ ਕਰਦਾ ਹੈ।

(ਅ) ਪਰ ਗਿਆਨੀ ਪਰਸ਼ ਦੀ ਬੁੱਧੀ ਵਿੱਚ ਪਦਾਰਥਾਂ ਦਾ ਆਸਕਤਿ=ਮੋਹ ਨਹੀਂ ਹੈ। ਇਸ ਲਈ ਉਹ ਕਿਸੇ ਪਦਾਰਥ ਨੂੰ ਕਛੁ=ਥੋੜ੍ਹੇ ਮਾਤਰ ਵੀ ਗਹੈ=ਗ੍ਰਹਿਣ ਨਹੀਂ ਕਰਦੇ ਬਲਕਿ ਤਿਆਗ ਦਿੰਦੇ ਹਨ। ਅਥਵਾ : ਨਾ ਹੀ ਉਹ ਕੁਝ ਤਿਆਗਦੇ ਹਨ ਅਤੇ ਨਾ ਹੀ ਗ੍ਰਹਿਣ ਕਰਦੇ ਹਨ।

**ਹੌਂ ਅੰਬੋਧਿ ਅਨੰਤ ਗਤਿ; ਪਰਸਜੋ ਚਿਤ ਸਮੀਰ।**
**ਬਹੁ ਕਲੋਲ ਤਾਂ ਮੈ ਉਠੀ; ਨਾਨਾ ਰੂਪ ਸਰੀਰ॥ ੨੧॥**

(ੳ) ਹੇ ਸਤਿਗੁਰੂ ਜੀ, ਮੈਂ ਬ੍ਰਹਮ ਦੀ ਸੱਤਾ ਰੂਪ ਅੰਬ=ਪਾਣੀ ਦਾ ਓਧਿ=ਸਮੁੰਦਰ ਹਾਂ ਅਤੇ ਅਨੰਤ=ਅੰਤ ਤੋਂ ਰਹਿਤ ਡੂੰਘਾਈ ਦੀ ਗਤਿ=ਚਾਲ ਵਾ ਹਾਲਤ ਵਾ ਮਰਿਯਾਦਾ ਵਾਲਾ ਹਾਂ। ਜਦ ਇਸ ਚਿੱਤ ਨੂੰ ਚਿਤਵਨੀਆਂ ਰੂਪ ਸਮੀਰ=ਹਵਾ ਵਰਸੀ ਭਾਵ ਲੱਗੀ

(ਅ) ਤਾਂ ਨਾਨਾ ਪ੍ਰਕਾਰ ਦੇ ਸਰੀਰਾਂ ਰੂਪ ਅਕਾਰਾਂ ਵਾਲੀਆਂ ਕਲੋਲ=ਲਹਿਰਾਂ ਤਾਂ=ਤਿਸ ਬ੍ਰਹਮ ਰੂਪੀ ਸਮੁੰਦਰ ਵਿੱਚ ਉੱਠੀਆਂ ਭਾਵ ਬਣ ਗਈਆਂ।

**ਚਿਤ ਬਾਤ ਭਯੋ ਸਾਂਤਿ ਅਬਿ; ਜੀਵ ਲਹਿਰਿ ਭਈ ਲੀਨ।**
**ਕੇਵਲ ਰੂਪ ਅਨੰਤ ਹੌਂ, ਰਹਿਯੋ; ਸੁਭਾਸੁਭ ਹੀਨ॥ ੨੨॥**

(ੳ) ਹੁਣ ਜਦ ਚਿਤ ਦੀਆਂ ਚਿਤਵਨੀਆਂ ਰੂਪ ਬਾਤ=ਹਵਾ ਸ਼ਾਂਤ ਹੋ ਗਈਆਂ ਤਾਂ ਜੀਵ ਰੂਪੀ ਲਹਿਰਾਂ ਸੱਤਾ ਰੂਪ ਪਾਣੀ ਵਿਖੇ ਲੀਨ ਹੋ ਗਈਆਂ।

(ਅ) ਜਿਸ ਕਰਕੇ ਹੁਣ ਕੇਵਲ ਇੱਕੋ-ਇੱਕ ਅੰਤ ਤੋਂ ਰਹਿਤ ਅਨੰਤ ਰੂਪ ਸ਼ੁੱਧ ਬ੍ਰਹਮ ਹੀ ਹੈ ਤੇ ਅਸ਼ੁਭ=ਮਾੜੇ ਸੁਭਾਵਾਂ ਅਰ ਪਾਪਾਂ ਦੀ ਕਿਰਿਆ ਤੋਂ ਰਹਿਤ ਅਤੇ ਸ਼ੁਭ ਚੰਗੇ ਸੁਭਾਵਾਂ ਵਾ ਸਕਾਮ ਕਿਰਿਆ ਤੋਂ ਵੀ ਹੀਨ=ਰਹਿਤ ਹੈ।

**ਇੰਦ੍ਰਾਦਿਕ ਇਛਾ ਕਰੈਂ; ਨਿਸਚਲ ਪਦ ਸੁ ਅਗਾਧ।**
**ਤਹਾਂ ਗਜਾਨਿ ਇਸਥਿਤਿ ਸਦਾ; ਮੈ ਤੂੰ ਯਹ ਵਹ ਬਾਧ॥੨੩॥**

(ੳ) ਜੋ ਅਗਾਧ ਰੂਪ ਨਿਸਚਲ=ਚਲਾਇਮਾਨਗੀ ਤੋਂ ਰਹਿਤ ਪਦਵੀ ਹੈ ਵਾਂ-ਬ੍ਰਹਮ ਰੂਪ ਦੀ ਜੋ ਨਿਸਚਲ=ਅਚੱਲ ਅਤੇ ਅਗਾਧ=ਗੰਭੀਰਤਾ ਵਾਲੀ ਪਦਵੀ ਹੈ, ਇੰਦ੍ਰ ਆਦਿਕ ਦੇਵਤੇ ਵੀ ਤਿਸ ਪਦਵੀ ਦੀ ਇੱਛਾ ਕਰਦੇ ਹਨ।

(ਅ) ਗਿਆਨਵਾਨ ਦੀ ਬਿਰਤੀ ਦਾ ਤਹਾਂ=ਓਥੇ ਸਦਾ ਹੀ ਅਚੱਲ ਪਦਵੀ ਵਿੱਚ ਇਸਥਿਤ=ਟਿਕਾਉ ਹੈ। ਜਿੱਥੇ ਕਿ ਮੈਂ-ਤੂੰ, ਇਹ-ਉਹ, ਇਹ ਦ੍ਵੈਤਵਾਦ ਦਾ ਬਾਧ=ਨਾਸ ਹੋ ਗਿਆ ਹੈ। ਅਥਵਾ :- ਮੈਂ ਯਹਿ=ਮੈਂ ਇਹ ਜੀਵ ਰੂਪ ਤੇ ਤੂੰ ਵਹਿ=ਤੂੰ ਉਹ ਈਸ ਰੂਪ ਆਦਿਕ ਦ੍ਵੰਦਵਾਦ ਦਾ ਬਾਧ ਹੋ ਗਿਆ ਭਾਵ ਖਤਮ ਹੋ ਗਿਆ ਹੈ।

**ਜਾਗ੍ਰਤ ਸ੍ਵਪਨ ਤਹਾਂ ਨਹੀ; ਸੁਖੋਪਤਿ ਮਨ ਲੀਨ।**
**ਮੈ ਤੂ ਤਹਾਂ ਨ ਸੰਭਵੈ; ਆਤਮ ਨਿਸਚਯ ਕੀਨ॥ ੨੪॥**

ਨੋਟ :- ਜਾਗ੍ਰਤ=ਜਾਗ੍ਰਤ ਅਵਸਥਾ ਜਿਸ ਵਿੱਚ ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਅੰਤਹਕਰਣ, ਇਹ ਚੌਦਾ ਅਤੇ ਚੌਦਾਂ ਇਨ੍ਹਾਂ ਦੇ ਦੇਵਤੇ, ਚੌਦਾਂ ਇਨ੍ਹਾਂ ਦੇ ਵਿਸ਼ੇ, ਇਹ ਬਤਾਲੀ ਕੰਮ ਕਰਦੇ ਹਨ।

ਸੁਪਨ=ਜੋ ਜਾਗ੍ਰਤ ਅਤੇ ਸੁਖੋਪਤਿ ਦੇ ਮੱਧ ਵਿੱਚ ਹੈ, ਜਿਸ ਵਿੱਚ ਪੁਰਾਣੇ ਸੰਸਕਾਰਾਂ ਅਨੁਸਾਰ ਜਾਗ੍ਰਤ ਦੇ ਪਦਾਰਥਾਂ ਦਾ ਗਿਆਨ ਹੁੰਦਾ ਹੈ।

ਸੁਖੋਪਤੀ=ਇਹ ਜਾਗ੍ਰਤ ਅਤੇ ਸੁਪਨ ਉਥੇ ਨਹੀਂ ਰਹਿੰਦੀ, ਜਿਥੇ ਸੁਖੋਪਤਿ ਅਵਸਥਾ ਵਿੱਚ ਮਨ ਲੀਨ ਹੋ ਜਾਂਦਾ ਹੈ। ਗਾੜ੍ਹੀ ਨੀਂਦ ਨੂੰ ਹੀ ਸੁਖੋਪਤੀ ਕਹਿੰਦੇ ਹਨ।

(ੳ) ਤਹਾਂ=ਉਥੇ ਜਾਗਰਤ, ਸੁਪਨ ਨਹੀਂ ਹੈ ਅਤੇ ਨਾ ਹੀ ਸੁਖੋਪਤੀ ਹੈ, ਜਿਸ ਵਿੱਚ ਮਨ ਲੀਨ ਹੋ ਜਾਂਦਾ ਹੈ। ਜਦ ਆਤਮ ਸਰੂਪ ਬ੍ਰਹਮ ਨੂੰ ਨਿਸਚੇ ਕਰ ਲਿਆ ਤਾਂ ਫਿਰ ਉਥੇ ਮੈਂ-ਤੂੰ ਆਦਿਕ ਦ੍ਵੰਦਵਾਦ ਕਹਿਣਾ ਸੰਭਵ ਨਹੀਂ ਹੈ।

**ਗਜਾਨੀ ਕਰੈ ਅਨੇਕ ਕਰਮ; ਬਿਧਿ ਵਤ ਜਗਤ ਵਿਵਹਾਰ।**
**ਲਿਪੈ ਨ ਧੂਮਾਕਾਸ ਜਿਯੋਂ; ਜਾਨਿਯੋ ਜਗਤ ਅਸਾਰ॥ ੨੫॥**

(ੳ) ਗਿਆਨਵਾਨ ਅਨੇਕ ਪ੍ਰਕਾਰ ਦੇ ਸੰਸਾਰਿਕ ਵਿਹਾਰਾਂ ਦੇ ਕਰਮਾਂ ਨੂੰ ਵਿਧੀ-ਵਤ ਕਰਦਾ ਵੀ ਹੈ, ਅਥਵਾ-ਅਨੇਕਾਂ ਨਿਤ, ਨਮਿਤ, ਪ੍ਰਾਸ਼ਚਿਤ ਆਦਿਕ ਕਰਮ ਵੀ

ਕਰਦਾ ਹੈ ਅਤੇ ਸੰਸਾਰ ਦੀ ਬਿਧਿਵਤ=ਮਰਯਾਦਾ ਅਨੁਸਾਰ ਵਿਵਹਾਰ ਵੀ ਕਰਦਾ ਹੈ।

(ਅ) ਪਰ ਉਹ ਇਨ੍ਹਾਂ ਦੇ ਵਿੱਚ ਕਦੇ ਲਿਪੈ=ਲਿਪਾਇਮਾਨ ਨਹੀਂ ਹੁੰਦਾ, ਜਿਵੇਂ ਧੂਮ+ਅਕਾਸ਼=ਅਕਾਸ਼ ਧੂੰਏਂ ਕਰਕੇ ਲਿਪਾਇਮਾਨ ਨਹੀਂ ਹੁੰਦਾ। ਕਿਉਂਕਿ ਗਿਆਨੀ ਨੇ ਸੰਸਾਰ ਨੂੰ ਅਸਾਰ=ਝੂਠਾ ਜਾਣ ਲਿਆ ਹੈ।

**ਜਾਗ੍ਰਤ ਮਾਂਹਿ ਸੁਖੁਪਤਿ ਸੀ; ਮਤਵਾਰੇ ਕੀ ਕੇਲ।**
**ਕਰੈ ਚੇਸਟਾ ਬਾਲ ਜਿਯੋਂ; ਆਤਮ ਸੁਖ ਰਹਿਯੋ ਝੇਲ॥ ੨੬॥**

(ੳ) ਗਿਆਨੀ ਦੀ ਜਾਗ੍ਰਤ ਦੇ ਵਿੱਚ ਵੀ ਸੁਖੋਪਤਿ ਸੀ=ਵਰਗੀ ਅਵਸਥਾ ਹੁੰਦੀ ਹੈ। ਵਾ: ਗਿਆਨਵਾਨ ਸਤਿ, ਚਿਤ, ਅਨੰਦ ਸਰੂਪ ਬ੍ਰਹਮ ਦੇ ਵੱਲ ਜਾਗ੍ਰਤ=ਜਾਗਦੇ ਹਨ ਅਤੇ ਅਸੱਤ, ਜੜ੍ਹ, ਦੁਖ ਰੂਪ ਸੰਸਾਰ ਵਲੋਂ ਇੰਦ੍ਰਿਆਂ ਕਰਕੇ ਸੁਖੋਪਤਿ ਅਵਸਥਾ ਸੀ=ਵਤ ਲੀਨ ਹੋ ਗਏ ਹਨ। ਅਥਵਾ-ਗਿਆਨਵਾਨ ਦੀ ਜਾਗ੍ਰਤ ਅਵਸਥਾ ਵਿੱਚ ਹੀ ਸੁਖੋਪਤਿ ਜਿਹੀ ਅਵਸਥਾ ਹੁੰਦੀ ਹੈ। ਕਿਉਂਕਿ ਸੁਖੋਪਤੀ ਅਵਸਥਾ ਵਿੱਚ, ਜੀਵ ਦੇ ਮਨ, ਇੰਦ੍ਰੇ ਅਵਿਦਿਆ ਵਿਚ ਲੀਨ ਹੋਣ ਤੇ ਕੋਈ ਚੰਗੀ-ਮੰਦੀ ਕਿਰਿਆ ਨਹੀਂ ਹੁੰਦੀ। ਇਵੇਂ ਹੀ ਗਿਆਨੀ ਤੋਂ ਆਮ ਜਾਗ੍ਰਤ ਅਵਸਥਾ ਵਿੱਚ ਵੀ ਮਨ ਇੰਦ੍ਰਿਆਂ ਕਰਕੇ ਚੰਗੀ-ਮੰਦੀ ਕਿਰਿਆ ਹੰਗਤਾ ਸਹਿਤ ਨਹੀਂ ਹੁੰਦੀ। ਜੇ ਉਹ ਪ੍ਰਤੱਖ ਤੌਰ ਤੇ ਇੰਦ੍ਰਿਆ ਕਰਕੇ ਕ੍ਰਿਆ ਕਰਦੇ ਦਿਸਦੇ ਹਨ ਤਾਂ ਉਹ ਮਤਵਾਰੇ=ਮਸਤ ਪੁਰਸ਼ ਦੀ ਕੇਲ=ਕ੍ਰੀੜਾ ਵਾਂਗ ਹੈ। ਭਾਵ ਕਿ ਮਸਤਾਨਾ ਪੁਰਸ਼ ਇੰਦ੍ਰਿਆਂ ਕਰਕੇ ਜੋ ਕਿਰਿਆ ਕਰਦਾ ਹੈ, ਉਹ ਕਿਸੇ ਪ੍ਰਯੋਜਨ ਦੀ ਸਿੱਧੀ ਲਈ ਨਹੀਂ, ਬਲਕਿ ਸੁਤੇ ਸਿਧ ਹੀ ਹੁੰਦੀ ਹੈ। ਇਵੇਂ ਗਿਆਨਵਾਨਾਂ: ਦੀ ਕਿਰਿਆ ਸੁਤੇ ਸਿਧ ਹੀ ਹੁੰਦੀ ਹੈ।

(ਅ) (ਦੂਜਾ ਦ੍ਰਿਸ਼ਟਾਂਤ)- ਜਿਵੇਂ ਪੰਘੂੜੇ ਤੇ ਪਿਆ ਬਾਲਕ ਹੱਥ-ਪੈਰ ਹਿਲਾਣ ਰੂਪ ਜੋ ਚੇਸਟਾ=ਹਰਕਤ ਕਰਦਾ ਹੈ, ਉਹ ਚਾਹ ਕੇ, ਜਾਣ-ਬੁੱਝ ਕੇ ਨਹੀਂ ਹੁੰਦੀ, ਸੁਤੇ ਸਿਧ ਹੁੰਦੀ ਹੈ, ਇਉਂ ਗਿਆਨੀਆਂ ਦੀ ਹਰ ਚੇਸ਼ਟਾ ਸੁਤੇ ਸਿੱਧ ਹੀ ਹੈ। ਇਉਂ ਗਿਆਨਵਾਨ ਸਰਬ-ਆਤਮ ਬ੍ਰਹਮ ਦੇ ਸੁਖ=ਅਨੰਦ ਨੂੰ ਝੇਲ=ਸਹਾਰ ਰਹੇ ਭਾਵ ਮਾਣ ਰਹੇ ਹਨ।

**ਸ੍ਵਪਨ ਰਾਵ ਭਯੋ ਰੰਕ; ਪ੍ਰਾਣ ਤਜੈ ਤਹ ਛੁਧਾ ਵਸਿ।**
**ਜਾਗੈ ਵਹੈ ਪ੍ਰਯੰਕ ਹਹਿ, ਵਿਸਮਯ ਰਹਿ ਹਰਖ ਪੁਨ॥ ੨੭॥**

(ੳ) ਜਿਵੇਂ ਕੋਈ ਰਾਵ=ਰਾਜਾ ਪਲੰਘ ਤੇ ਸੁੱਤਿਆਂ ਹੋਇਆਂ ਸੁਪਨੇ ਵਿਚ ਰੰਕ=ਕੰਗਾਲ ਹੋ ਜਾਵੇ ਅਤੇ ਉਸ ਕੰਗਾਲਤਾ ਵਿੱਚ ਛੁਧਾ=ਭੁੱਖ ਦੇ ਵਸਿ=ਵਸੀਕਾਰ ਹੋ ਕੇ ਪ੍ਰਾਣ ਤਿਆਗ ਦੇਵੇ।

(ਅ) ਪਰ ਵਹੈ=ਉਸੇ ਪਲੰਘ ਤੇ ਜੇ ਉਹ ਜਾਗ ਪਵੇ ਤਾਂ ਦੇਖਦਾ ਹੈ ਕਿ ਉਹੀ ਮੇਰਾ ਸ਼ਾਹੀ ਪ੍ਰਯੰਕ=ਪਲੰਘ ਹੈ, ਉਹੀ ਰਾਜ-ਭਾਗ ਹੈ, ਤਾਂ ਸੁਪਨੇ ਦਾ ਦੁੱਖ ਨਾਸ ਹੋ

ਜਾਂਦਾ ਹੈ। ਫਿਰ ਉਹ ਵਿਸਮਯ=ਹੈਰਾਨ ਹੀ ਰਹਿ ਜਾਂਦਾ ਹੈ।

**ਭਾਵ ਅਰਥ :-** ਇਵੇਂ ਹੀ ਜੀਵ ਰੂਪ ਰਾਜਾ ਅਗਿਆਨ ਦੀ ਨੀਂਦ ਵਿੱਚ ਭਰਮ ਰੂਪੀ ਸੁਪਨੇ ਵਿੱਚ, ਅਵਿਦਿਆ ਉਪਾਧੀ ਰੂਪ ਪਲੰਘੇ 'ਤੇ ਪਿਆ ਹੋਣ ਕਰਕੇ ਆਤਮਿਕ ਅਨੰਦ ਵਲੋਂ ਕੰਗਾਲ ਹੋ ਗਿਆ ਹੈ। ਇਸ ਕੰਗਾਲਤਾ ਵਿੱਚ ਆਸਾ-ਤ੍ਰਿਸ਼ਨਾ ਰੂਪੀ ਭੁੱਖ ਦੇ ਅਧੀਨ ਹੋ ਕੇ ਪ੍ਰਭੂ ਸਿਮਰਨ ਰੂਪ ਪ੍ਰਾਣਾਂ ਨੂੰ ਤਿਆਗ ਦਿੰਦਾ ਹੈ। ਜਦ ਸਰੂਪ ਰੂਪੀ ਪਲੰਘ ਤੇ, ਗਿਆਨ ਅਵਸਥਾ ਵਿੱਚ ਜਾਗਿਆ ਤਾਂ ਅਸਚਰਜ ਹੀ ਰਹਿ ਗਿਆ ਅਤੇ ਖੁਸ਼ੀਆਂ ਭਰੀਆਂ ਵਾਹਿਗੁਰੂ ਦੇ ਪ੍ਰਤਾਪ ਦੀਆਂ ਗੱਲਾਂ ਕਰਨ ਲੱਗਾ ਕਿ

**ਦੋਹਰਾ ॥**

**ਆਸਾ ਤ੍ਰਿਸਨਾ ਨਹਿ ਕਛੂ; ਨਹਿ ਤਹਿ ਏਕ ਅਰੁ ਦੋਇ।**
**ਲਘੁ ਦੀਰਘੁ ਨਹਿ ਅਗਣ ਗਣ; ਚਿਦ ਸ੍ਰੂਪ ਮਮ ਸੋਇ ॥੨੮॥**

(ੳ) ਜਿਸ ਸਰੂਪ ਵਿੱਚ ਆਸਾ, ਤ੍ਰਿਸ਼ਨਾ ਕੁਝ ਵੀ ਨਹੀਂ ਹੈ, ਅਤੇ ਤਹਿ=ਉੱਥੇ ਇੱਕ ਜਾਂ ਦੋ ਵੀ ਕਹਿਣਾ ਨਹੀਂ ਬਣਦਾ।

(ਅ) ਕੋਈ ਛੋਟਾ ਜਾਂ ਵੱਡਾ, ਲਘੁ=ਜੀਵ, ਦੀਰਘੁ=ਈਸਰਪੁਣਾ, ਗਣ=ਗਿਣਤੀਪੁਣਾ ਅਤੇ ਅਗਣ=ਗਿਣਤੀ ਤੋਂ ਰਹਿਤ ਪੁਣਾ ਵਾ ਪਿੰਗਲ ਦੇ ਚੰਗੇ-ਮੰਦੇ ਗਣ ਜਿਸ ਵਿੱਚ ਨਹੀਂ ਹਨ, ਉਹ ਮੇਰਾ ਚੇਤਨ ਸਰੂਪ ਹੈ ਭਾਵ ਮਮ=ਮੈਂ ਐਸੇ ਚੇਤਨ ਸਰੂਪ ਵਾਲਾ ਹਾਂ।

**ਅਗਹ ਅਗੋਚਰੁ ਏਕਰਸ ਨਿਰਬਚਨੀ ਨਿਰਵਾਨ।**
**ਅਨਾਥ ਨਾਹਿਨ ਕੋ ਭੂਮਿਕਾ; ਜਾ ਪਰਿ ਕਥਿਯੈ ਗਜਾਨ ॥੨੯॥**

(ੳ) ਉਹ ਸਰੂਪ ਅਗਹ=ਹੱਥਾਂ ਕਰਕੇ ਪਕੜਨ ਤੋਂ ਰਹਿਤ ਹੈ, ਅਗੋਚਰ=ਇੰਦ੍ਰਿਆਂ ਕਰਕੇ ਅਵਿਸ਼ੇ ਰੂਪ ਹੈ, ਨਿਰਬਚਨੀ=ਵਾਕਾਂ ਕਰਕੇ ਕਥਨ ਤੋਂ ਰਹਿਤ ਹੈ, ਨਿਰਵਾਨ=ਆਦਤ ਤੋਂ ਰਹਿਤ ਵਾ ਦੁੱਖਾਂ ਤੋਂ ਰਹਿਤ ਹੈ।

(ਅ) ਅਨਾਥ ਜੀ ਕਹਿੰਦੇ ਹਨ ਕਿ ਐਸੇ ਸਰੂਪ ਦੀ ਸਪਤ-ਭੂਮਿਕਾ ਵਿਚੋਂ ਕੋਈ ਵੀ ਭੂਮਿਕਾ ਨਹੀਂ, ਜਾ ਪਰਿ=ਜਿਸ ਅਵਸਥਾ ਉੱਪਰ ਗਿਆਨ ਦਾ ਕਥਨ ਕਰ ਸਕੀਏ।

**ਸ੍ਰੀ ਗੁਰੋਵਾਚ ॥ ਦੋਹਰਾ ॥**

**ਧੰਨੁ ਧੰਨੁ ਸਿਖ ਉਦਾਰ ਮਤਿ; ਪਾਯੋ ਮਤੋ ਅਨੂਪ।**
**ਸੁ ਗੁਰੁ ਖੋਜ ਲੀਨੋ ਭਲੇ; ਭਯੋ ਸੁ ਸੁਧ ਸ੍ਰੂਪ ॥ ੩੦॥**

(ੳ) ਸਿਖ ਦਾ ਇਹ ਅਨੁਭਵ ਸੁਣ ਕੇ ਗੁਰੂ ਜੀ ਕਹਿਣ ਲੱਗੇ ਕਿ ਹੇ ਸਿਖ! ਤੂੰ ਧੰਨ ਹੈਂ, ਤੂੰ ਧੰਨੁ=ਸ਼ਲਾਘਾਯੋਗ ਹੈਂ, ਉਦਾਰ=ਸ੍ਰੇਸ਼ਟ ਮੱਤ ਵਾਲਾ ਹੈਂ, ਤੂੰ ਉਪਮਾਂ ਤੋਂ

ਰਹਿਤ ਮਤੋ=ਸਿਧਾਂਤ ਨੂੰ ਪ੍ਰਾਪਤ ਕੀਤਾ ਹੈ।

(ਅ) ਉਹ ਬ੍ਰਹਮ-ਨੇਸ਼ਟੀ, ਬ੍ਰਹਮ-ਸ੍ਰੋਤਰੀ ਗੁਰੂ ਭਲੀ ਪ੍ਰਕਾਰ ਲੱਭ ਲਿਆ ਹੈ ਅਰ ਭਲੀ ਪ੍ਰਕਾਰ ਸੁਧ ਬ੍ਰਹਮ ਦਾ ਸਰੂਪ ਹੀ ਹੋ ਗਿਆ ਹੈ।

**ਸੁਨਿ ਬਿਚਾਰ ਠਹਿਰਾਇ ਹੈਂ; ਬਿਸਰਤਿ ਵਾਕ ਥਕਿ ਜਾਇ।**
**ਅਨਾਥ ਬਿਬੇਕੀ ਜਾਨਿ ਹੈਂ; ਗਾਇਬ ਬਾਜੀ ਪਾਇ॥ ੩੧॥**

(ੳ) ਜੋ ਐਸੇ ਗੁਰਾਂ ਦੀ ਵਿਚਾਰ ਨੂੰ ਸੁਣ ਕੇ ਮਨ ਵਿੱਚ ਠਹਿਰਾਇ=ਠਹਿਰਾਉਂਦੇ ਹਨ ਵਾ ਸੁਨ=ਸ੍ਰਵਣ, ਬਿਚਾਰ=ਮੰਨਣ, ਠਹਿਰਾਇ=ਨਿਧਜਾਸਣ ਵਿੱਚ ਪ੍ਰਪੱਕ ਹੁੰਦੇ ਹਨ, ਤਦ ਉਨ੍ਹਾਂ ਦੇ ਸੰਸਕਾਰਾਂ ਰੂਪੀ ਵਾਕ ਬਿਸਰਤਿ=ਵਿਸਰ ਜਾਂਦੇ ਹਨ, ਮਨ ਦੀਆਂ ਵਾਸ਼ਨਾਵਾਂ ਥੱਕ ਜਾਂਦੀਆਂ ਭਾਵ ਮੁੱਕ ਜਾਂਦੀਆਂ ਹਨ।

(ਅ) ਕਵੀ ਅਨਾਥ ਜੀ ਕਹਿੰਦੇ ਹਨ ਕਿ ਫਿਰ ਉਹ ਬਿਬੇਕੀ=ਗਿਆਨਵਾਨ ਹੋ ਕੇ ਜਾਣ ਲੈਂਦੇ ਹਨ ਕਿ ਪ੍ਰਮੇਸ਼ਰ ਨੇ ਸੰਸਾਰ ਰੂਪੀ ਗਾਇਬ=ਅਸਚਰਜ ਵਾ ਗੁਪਤ ਬਾਜੀ ਪਾਈ ਹੋਈ ਹੈ।

**ਯਹਿ ਵਿਚਾਰਮਾਲਾ ਸਰਸ; ਬਹੁ ਬਿਧਿ ਰਚਿਯੋ ਬਿਚਾਰ॥**
**ਸਾਧਨ ਸਿਧਿ ਪ੍ਰਗਟ ਕੀਏ; ਨਾਥ ਭਲੀ ਪਰਕਾਰ॥ ੩੨॥**

(ੳ) ਕਵੀ ਅਨਾਥ ਦਾਸ ਜੀ ਕਹਿੰਦੇ ਹਨ ਕਿ ਇਹ 'ਵਿਚਾਰਮਾਲਾ' ਪੁਸਤਕ ਸਰਸ=ਸਹਿਤ ਰਸ ਦੇ ਹੈ ਅਤੇ ਬਹੁ ਬਿਧਿ=ਬਹੁਤ ਤਰ੍ਹਾਂ ਨਾਲ ਵਿਚਾਰਪੂਰਵਕ ਰਚਿਆ ਹੈ।

(ਅ) ਇਸ ਵਿੱਚ ਭਲੀ ਪ੍ਰਕਾਰ ਸਿਧਿ=ਮੁਕਤੀ ਦੇ ਸਾਧਨ ਪ੍ਰਗਟ ਕੀਤੇ ਹਨ।

**ਬੰਧਿਯੋਮਾਨ ਚਾਹਤਿ ਛੁਟਿਯੋ; ਯਹਿ ਨਿਸਚੈ ਮਨਿ ਮਾਹਿ॥**
**ਵਿਚਾਰਮਾਲਾ ਤਾ ਪਰਿ ਰਚੀ; ਅਗਜ ਤਗਜ ਪਰਿ ਨਾਹਿ॥ ੩੩॥**

(ੳ) ਜੋ ਜੀਵ ਸੰਸਾਰਕ ਬੰਧਨਾਂ ਵਿੱਚ ਬੰਧਿਜੋਮਾਨ=ਬੰਨ੍ਹਿਆ ਹੋਇਆ ਹੈ ਅਤੇ ਛੁਟਣਾ ਚਾਹੁੰਦਾ ਹੈ, ਇਹ ਨਿਸਚਾ ਜਿਸ ਦੇ ਮਨ ਵਿਚ ਹੈ,

(ਅ) ਉਨ੍ਹਾਂ ਉੱਪਰ ਭਾਵ ਉਨ੍ਹਾਂ ਵਾਸਤੇ ਇਹ 'ਵਿਚਾਰਮਾਲਾ' ਪੁਸਤਕ ਰਚੀ ਗਈ ਹੈ, ਅਗ=ਅਗਿਆਨੀਆਂ ਅਤੇ ਤਗ=ਤਤਵੇਤੇ ਮਹਾਤਮਾ ਵਾਸਤੇ ਨਹੀਂ। ਕਿਉਂ ਜੋ ਜਿਹੜੇ ਜੀਵਾਂ ਨੂੰ ਬੰਧਨਾਂ ਤੋਂ ਛੁੱਟਣ ਦੀ ਜਾਣਕਾਰੀ ਹੀ ਨਹੀਂ, ਉਨ੍ਹਾਂ ਨੂੰ ਇਸ ਗ੍ਰੰਥ ਦਾ ਕੋਈ ਲਾਭ ਨਹੀਂ ਅਤੇ ਤਤਵੇਤਿਆਂ ਨੂੰ ਇਸ ਦੀ ਲੋੜ ਹੀ ਨਹੀਂ।

**ਔਰ ਮਾਲ ਰਤਨਾਦਿ ਜੇ; ਘਾਤ ਹੋਤੁ ਤਿਨ ਹੇਤੁ॥**
**ਅਦਭੁਤ ਮਾਲ ਵਿਚਾਰ ਯਹਿ; ਤਸਕਰ ਵਸਿ ਕਰਿ ਲੇਤ॥ ੩੪॥**

(ੳ) ਹੋਰ ਜੋ ਅਨੇਕ ਤਰ੍ਹਾਂ ਦੀਆਂ ਰਤਨਾਂ ਆਦਿਕਾਂ ਦੀਆਂ ਮਾਲਾਂ ਹਨ, ਉਨ੍ਹਾਂ

ਹੇਤੁ=ਵਾਸਤੇ ਘਾਤ=ਕਤਲ ਹੋ ਜਾਂਦੇ ਹਨ, ਭਾਵ ਨੁਕਸਾਨ ਹੋ ਜਾਂਦਾ ਹੈ।

(ਅ) ਪਰ ਇਹ ਵਿਚਾਰਾਂ ਦੀ ਮਾਲਾ ਬੜੀ ਅਦਭੁਤ=ਅਸਚਰਜ ਹੈ, ਅਥਵਾ ਅਸਚਰਜ ਵਿਚਾਰਾਂ ਦੀ ਮਾਲਾ ਹੈ ਜੋ ਕਿ ਤਸਕਰ=ਚੋਰਾਂ ਨੂੰ ਵੀ ਵੱਸ ਕਰ ਲੈਂਦੀ ਹੈ ਭਾਵ ਚੰਗੇ ਪਾਸੇ ਲਾ ਦੇਂਦੀ ਹੈ। ਅਥਵਾ-ਕਾਮਾਦਿਕ ਪੰਜ ਚੋਰਾਂ ਨੂੰ ਵੱਸ ਕਰ ਲੈਂਦੀ ਹੈ।

**ਖਟ ਦਰਸਨ ਕੀ ਮਾਲ ਜੋ; ਆਪਨੋ ਪੱਛ ਲਿਯੇ ਜੁ॥**
**ਦ੍ਵੈਤ ਰਹਿਤ ਰੁਚਿ ਮਾਲ ਯਹਿ; ਸੋਭਤਿ ਸਭਿਨ ਹਿਯੇ ਜੁ॥ ੩੫॥**

(ੳ) ਜੋ ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ, ਬ੍ਰਹਮਚਾਰੀ, ਸੰਨਿਆਸੀ, ਦਰਵੇਸ਼) ਵਾ- ਛੇ ਸਾਸਤ੍ਰ ਦੀ ਮਾਲ=ਪੰਕਤੀ ਹੈ, ਇਹ ਜੋ ਸਾਰੇ ਹਨ ਇਹ ਦਰਸ਼ਨ ਆਪੋ-ਆਪਣਾ ਹੀ ਪੱਖ ਲੈਂਦੇ ਹਨ।

(ਅ) ਪਰ ਇਹ ਜੋ ਦ੍ਵੈਤ ਤੋਂ ਰਹਿਤ ਵਿਚਾਰਮਾਲਾ ਹੈ, ਇਹ ਸਾਰਿਆਂ ਦੇ ਹੀ ਹਿਯੇ=ਹਿਰਦਿਆਂ ਰੂਪ ਗਲਾਂ ਵਿੱਚ ਸੁਭਾਇਮਾਨ ਹੋਣ ਵਾਲੀ ਹੈ।

**ਰਾਵ ਰੰਕ ਮਨ ਭਾਵਤੀ; ਵਰਨਾਸ੍ਰਮ ਸੁਖ ਦੈਨ।**
**ਰਚਿ ਵਿਚਾਰ ਮਾਲਾ ਰਚੀ; ਚਿਤਵਤ ਚਿਤੁ ਅਤਿ ਚੈਨ॥ ੩੬॥**

(ੳ) ਇਹ ਰਾਜੇ ਅਤੇ ਕੰਗਾਲਾਂ ਦੇ ਮਨ ਨੂੰ ਭਾਵਤੀ=ਭਾਉਣ ਵਾਲੀ ਹੈ, ਚਾਰੇ ਵਰਨਾ ਅਤੇ ਚਾਰ ਹੀ ਆਸ਼੍ਰਮਾਂ ਨੂੰ ਸੁਖ ਦੇਣ ਵਾਲੀ ਹੈ।

(ਅ) ਐਸੀ ਸੁੰਦਰ ਇਹ 'ਵਿਚਾਰਮਾਲਾ' ਰਚੀ ਹੈ, ਜੋ ਇਸ ਨੂੰ ਚਿਤ ਵਿੱਚ ਚੇਤੇ ਕਰੇਗਾ, ਉਸ ਦੇ ਚਿਤ ਵਿੱਚ ਅਤਿਅੰਤ ਹੀ ਚੈਨ=ਸ਼ਾਂਤੀ ਆਵੇਗੀ।

**ਅਨਾਥ ਸ੍ਰਵਨ ਬਹੁਤੇ ਕੀਏ; ਕਹਿਯੋ ਬਹੁਤ ਪ੍ਰਕਾਰ।**
**ਅਬ ਸੁ ਵਿਚਾਰਿ ਵਿਚਾਰਿ ਪੁਨਿ; ਕਰਨਿ ਨ ਪਰੈ ਵਿਚਾਰ॥ ੩੭॥**

(ੳ) ਕਵੀ ਜੀ ਕਹਿੰਦੇ ਹਨ ਕਿ ਮੈਂ ਬੜੇ ਗ੍ਰੰਥ ਸੁਨਣਾ ਕੀਤੇ ਹਨ, ਜਿਨ੍ਹਾਂ ਵਿੱਚ ਬੜੇ ਪ੍ਰਕਾਰ ਦੀਆਂ ਵਿਚਾਰਾਂ ਰਹੀਆਂ ਹਨ, ਵਾ- ਬੜਾ ਵਾਦ-ਵਿਵਾਦ ਕਿਹਾ ਹੋਇਆ ਹੈ।

(ਅ) ਹੁਣ ਮੈਂ ਸ੍ਰੇਸ਼ਟ ਵਿਚਾਰਿ = ਵਿਚਾਰਾਂ ਨੂੰ ਵਿਚਾਰਿ = ਵਿਚਾਰ ਕੇ ਇਹ ਪੁਸਤਕ ਬਣਾਈ ਹੈ, ਜਿਸ ਨੂੰ ਪੜ੍ਹ ਕੇ ਫਿਰ ਕੋਈ ਹੋਰ ਵਿਚਾਰ ਨਾ ਕਰਨਿ=ਕਰਨੀ ਪਵੇ। ਵਾ-ਹੁਣ ਇਸ ਪੁਸਤਕ ਵਿਚ ਕਹੀਆਂ ਸੁ ਵਿਚਾਰਿ=ਸ੍ਰੇਸ਼ਟ ਵਿਚਾਰਾਂ ਨੂੰ ਵਿਚਾਰਿ=ਵਿਚਾਰਨਾ ਕਰੋ, ਜਿਸ ਕਰਕੇ ਹੋਰ ਵਿਚਾਰ ਨਹੀਂ ਕਰਨੀ ਪਵੇਗੀ।

**ਛਿਮਾ ਕਰੋ ਸਿਸ ਜਾਨਿ ਕੈ; ਕਵਿ ਮਹਾਂ ਪ੍ਰਬੁਧ।**
**ਲੇਹੁ ਸੁਧਾਰਿ ਵਿਚਾਰ ਕੈ; ਅੱਖਰ ਸੁਧ ਅਸੁਧ॥ ੩੮॥**

(ੳ) ਹੇ ਮਹਾਨ ਪ੍ਰਬੁਧ=ਵਿਸ਼ੇਸ਼ ਬੁੱਧੀ ਵਾਲੇ ਬੜੇ ਸਿਆਣੇ ਕਵੀ ਜਨੋ। ਇਸ ਗ੍ਰੰਥ-ਰਚਨਾ ਵਿੱਚ ਮੇਰੇ ਕੋਲੋਂ ਜੇ ਕੋਈ ਗਲਤੀ ਹੋ ਗਈ ਹੋਵੇ ਤਾਂ ਸਿਸੁ=ਚੇਲਾ ਵਾ ਬਾਲਕ ਜਾਣ ਕੇ ਖਿਮਾ ਕਰ ਦਿਉ।

(ਅ) ਅਤੇ ਅੱਖਰਾਂ ਦੀ ਸ਼ੁੱਧੀ-ਅਸ਼ੁੱਧੀ ਨੂੰ ਬਿਚਾਰ ਕੇ ਲੇਹੁ ਸੁਧਾਰ=ਸੋਧ ਲਿਉ ਭਾਵ ਠੀਕ ਕਰ ਲਿਉ।

**ਹੌਂ ਅਨਾਥ ਕੇਤਿਕ ਸੁਮਤਿ; ਵਰਨੌਂ ਮਾਲ ਵਿਚਾਰ।**
**ਰਾਮ ਮਯਾ ਸਤਿਗੁਰੁ ਦਯਾ; ਸਾਧੁਸੰਗ ਨਿਰਧਾਰ॥ ੩੯॥**

(ੳ) ਕਵੀ ਜੀ ਕਹਿੰਦੇ ਹਨ ਕਿ ਇਸ ਵਿਚਾਰਮਾਲਾ ਨੂੰ ਉਚਾਰ ਸਕਣ ਦੀ ਮੇਰੇ ਵਿੱਚ ਕੇਤਿਕ=ਕਿਤਨੀ ਕੁ ਵਾ ਕਿਹੜੀ ਸ੍ਰੇਸ਼ਟ ਮੱਤ ਸੀ? ਭਾਵ ਮੈਂ ਐਨੀ ਸ੍ਰੇਸ਼ਟ ਮਤ ਵਾਲਾ ਨਹੀਂ ਸੀ ਕਿ ਮੈਂ ਇਸ ਵਿਚਾਰ ਮਾਲਾ ਦਾ ਵਰਨਣ ਕਰ ਸਕਦਾ।

(ਅ) ਮੈਂ ਤਾਂ ਇਸ ਰਾਮ=ਰਮੇ ਹੋਏ ਪ੍ਰਮੇਸ਼ਰ ਦੀ ਕ੍ਰਿਪਾ ਅਤੇ ਪੂਜਨੀਕ ਸਤਿਗੁਰੂ ਜੀ ਦੀ ਦਇਆ ਦੇ ਨਾਲ ਸਾਧਸੰਗਤ ਵਿਚੋਂ ਨਿਰਣਾ ਕਰਕੇ ਭਾਵ ਵਿਚਾਰ ਪ੍ਰਾਪਤ ਕਰ ਕੇ ਲਿਖੀ ਹੈ।

**ਨੋਟ :- ਰਾਮ ਮਯਾ ਸਤਿਗੁਰ ਦਯਾ ਇਸ ਗ੍ਰੰਥ ਦਾ ਉਪਕ੍ਰਮ ਉਪਸੰਹਾਰ ਹੈ।**

**ਪੁਰੀ ਨਰੋਤਮ ਮਿੱਤ੍ਰ ਵਰੁ; ਖਰੋ ਅਤਿਥਿ ਭਗਵਾਨ।**
**ਬਰਨੀ ਮਾਲ ਵਿਚਾਰ ਮੈਂ; ਤਿਹ ਆਗਯਾ ਪਰ ਮਾਨ॥ ੪੦॥**

(ੳ) ਨਰੋਤਮ ਪੁਰੀ= (ਨਰ+ਉੱਤਮਪੁਰੀ) ਪੁਰਸ਼ੋਤਮਪੁਰੀ ਭਾਵ ਜਗਨਨਾਥ ਪੁਰੀ ਵਿੱਚ ਖਰੋ=ਚੰਗੇ ਵਰੁ=ਸ੍ਰੇਸ਼ਟ ਭਗਵਾਨ=ਬੜੇ ਐਸ਼ਵਰਜ ਵਾਲੇ ਅਤਿਥਿ=ਮਿੱਤਰ ਰਹਿੰਦੇ ਸਨ।

(ਅ) ਉਹਨਾਂ ਦੀ ਆਗਿਆ ਮੰਨ ਕੇ ਮੈਂ ਇਹ ਵਿਚਾਰਮਾਲਾ ਉਚਾਰਨ ਕੀਤੀ ਹੈ।

**ਭਾਵ ਅਰਥ :-** ਜਗਨਨਾਥ ਪੁਰੀ ਵਿੱਚ ਪ੍ਰਮੇਸ਼ਰ ਦਾ ਭਗਤ ਗੰਗਾ ਰਹਿੰਦਾ ਸੀ। ਉਸ ਨੇ ਕਵੀ ਜੀ ਨੂੰ ਕਸ਼ਮੀਰ ਵਿਖੇ ਸੁਨੇਹਾ ਭੇਜਿਆ ਸੀ ਕਿ ਮੈਨੂੰ ਮਾਲਾ ਭੇਜੋ। ਕਵੀ ਜੀ ਨੇ ਵਿਚਾਰਿਆ ਕਿ ਇਸ ਵਿੱਚ ਕੋਈ ਗੁਹਝ ਭੇਦ ਹੈ। ਤਦ ਕਵੀ ਜੀ ਨੇ ਇਹ ਵਿਚਾਰਮਾਲਾ ਲਿਖ ਕੇ ਭੇਜੀ ਸੀ, ਜਿਸ ਨੂੰ ਪੜ੍ਹਕੇ ਗੰਗਾ ਜੀ ਬੜੇ ਪ੍ਰਸੰਨ ਹੋਏ।

**ਲਿਖੇ ਪੜ੍ਹੈ ਅਤਿ ਪ੍ਰੀਤ ਯੁਤ; ਅਰੁ ਪੁਨ ਕਰੈ ਵਿਚਾਰ।**
**ਛਿਨੁ ਛਿਨੁ ਗਯਾਨ ਪ੍ਰਗਾਸ ਤਿਹਿ; ਹੋਇ ਸੁ ਰਵਿ ਪ੍ਰਕਾਰ॥੪੧॥**

(ੳ) ਜੋ ਪੁਰਸ਼ ਬਹੁਤੀ ਪ੍ਰੀਤੀ ਦੇ ਨਾਲ ਇਸ ਪੁਸਤਕ ਨੂੰ ਪੜ੍ਹੇਗਾ, ਲਿਖੇਗਾ, ਬਹੁਰੋ ਇਸ ਦੀ ਵਿਦਿਆ ਗੁਰੂ ਵਾ ਉਸਤਾਦ ਕੋਲੋਂ ਵਿਚਾਰ ਸੰਥਿਆ ਕਰੇਗਾ,

(ਅ) ਉਸ ਪੁਰਸ਼ ਤਾਈਂ ਸੂਰਜ ਦੇ ਪ੍ਰਕਾਸ਼ ਦੀ ਤਰ੍ਹਾਂ ਪਲ-ਪਲ ਸਮੇਂ ਕਰਕੇ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋਵੇਗਾ।

**ਸੋਰਠਾ**

**ਸਤ੍ਰਹ ਸੈ ਛਬੀਸ; ਸੰਮਤ ਮਾਘਵ ਮਾਸ ਸੁਭ।**
**ਮੋ ਮਤਿ ਜਿਤਿਕ ਹੁਤੀਸੁ; ਤੇਤਿਕ ਵਰਨੀ ਪ੍ਰਗਟ ਕਰਿ॥ ੪੨॥**

(ੳ) ਸੰਮਤ 1726 ਨੂੰ ਮਾਘ ਦੇ ਸੁਭ=ਸ੍ਰੇਸ਼ਟ ਮਹੀਨੇ ਵਿੱਚ,

(ਅ) ਜਿੰਨੀ ਕੁ ਮੇਰੇ ਕੋਲੋਂ ਮਤਿ ਹੁਤੀ=ਸੀ ਉਤਨੀ ਕੁ ਵਰਨਣ ਕਰਕੇ ਪ੍ਰਗਟ ਕੀਤੀ ਹੈ।

**ਦੋਹਰਾ**

**ਗੀਤਾ ਭਗਵਤ ਕੋ ਮਤੋ; ਏਕਾਦਸ ਕੀ ਜੁਗਤਿ।**
**ਅਸਟਾਬਕ੍ਰ ਬਸਿਸਟ ਮੁਨਿ; ਕਛੁਕ ਅਪਨੀ ਉਕਤਿ॥ ੪੨॥**

(ੳ) ਇਸ ਦੇ ਵਿੱਚ ਸ੍ਰੀ ਮਦ ਭਾਗਵਤ ਗੀਤਾ ਦੇ ਇਕਾਦਸ=ਗਿਆਰਵੇਂ ਸਕੰਧ ਦੀ ਜੁਗਤਿ ਦਾ ਸਿਧਾਂਤ ਕਥਨ ਕੀਤਾ ਹੈ।

(ਅ) ਕੁਝ ਅਸ਼ਟਾਵਕਰ ਮੁਨੀ ਦੀ ਅਵਧੂਤ ਗੀਤਾ ਤੇ ਵਸ਼ਿਸ਼ਟ ਮੁਨੀ ਜੀ ਦੇ ਸ੍ਰੀ ਯੋਗ ਵਸ਼ਿਸ਼ਟ ਦੇ ਸਿਧਾਂਤ ਅਤੇ ਕੁਝ ਕੁ ਅਪਨੀ ਉਕਤਿ=ਕਥਨੀ ਇਸ ਗ੍ਰੰਥ ਦੇ ਵਿਚ ਕਹੀ ਹੈ।

**ਇਤਿ ਸ੍ਰੀ ਵਿਚਾਰ ਮਾਲਾ ਅਸ੍ਰਮੋ ਬਿਸਰਾਮ॥ ੮॥**

ਸ੍ਰੀ ਵਿਚਾਰਮਾਲਾ ਦੇ ਅਠਵੇਂ ਅਧਿਆਇ ਦੀ ਇਤਿ ਸ੍ਰੀ = ਸਮਾਪਤੀ ਹੋਈ।

**ਦੋਹਰਾ**

***ਸ੍ਰੀ ਗੁਰਦੇਵ ਕ੍ਰਿਪਾ ਸੇ, ਟੀਕਾ ਪੂਰਨ ਹੋਇ॥***
***ਜੋ ਪਢੈ ਚਰਨਨ ਵਸੈ, ਨੰਗਲੀ ਬ੍ਰਹਮ ਜੋਇ॥***

ਇਤਿ ਸ੍ਰੀ ਆਤਮ ਵਿਚਾਰ ਤਥਾ ਵਿਚਾਰ ਮਾਲਾ ਕਵਿ ਅਨਾਥ ਕੀ ਕਾ
ਬਾਲ ਬੋਧਨੀ ਭਾਸ਼ਾ ਮੇਂ ਸੁਗਮ ਟੀਕਾ,ਸ੍ਰੀ ਕਸਮੀਰ ਸਿੰਘੇਨ, ਨਰਿੰਦਰ ਕੌਰ
ਕੇ ਆਤਮਜੇਨ ਗਜਾਨੀ ਗੁਰੋਤਮ ਹਰੀ ਨੰਗਲੀ ਬਿਰਚਿਤੰ, ਸੰਪੂਰਨਮਸਤੁ, ਸੁਭਮਸਤੁ॥

❄



12ਵੇਂ ਜਥੇਦਾਰ ਸੱਚਖੰਡ ਵਾਸੀ
ਬਾਬਾ ਬਿਸ਼ਨ ਸਿੰਘ ਜੀ



ਮੌਜੂਦਾ 15ਵੇਂ ਜਥੇਦਾਰ
ਬਾਬਾ ਗੱਜਣ ਸਿੰਘ ਜੀ



ਸੰਤ ਗੁਰਦੇਵ ਸਿੰਘ ਜੀ
ਗੁ: ਸ਼ਹੀਦੀ ਬਾਗ ਅਨੰਦਪੁਰ ਸਾਹਿਬ



ਮਹੰਤ ਤਰਲੋਚਨ ਸਿੰਘ ਜੀ
ਹੈੱਡ ਗ੍ਰੰਥੀ ਤਰਨਾ ਦਲ
ਸ੍ਰੀ ਬਾਬਾ ਬਕਾਲਾ ਸਾਹਿਬ



ਵਿਦਿਆ ਗੁਰਦੇਵ
ਬਾਬਾ ਅਮਰ ਸਿੰਘ ਜੀ
ਨੰਗਲੀ ਵਾਲੇ



ਵਿਦਿਆ ਗੁਰਦੇਵ
ਸੰਤ ਤੇਜਾ ਸਿੰਘ ਜੀ ਖੁੱਡੇ ਵਾਲੇ
(ਨਿਰਮਲ ਰਤਨ)



ਵਿਦਿਆ ਗੁਰਦੇਵ
ੰਤ ਗਿਆਨੀ ਦਰਸ਼ਨ ਸਿੰਘ ਜੀ ਦੇਲਾਂਵਾਲੇ



ਟੀਕਾਕਾਰ ਦੇ ਸਹਿਯੋਗੀ
ਗਿ: ਮਹਿਤਾਬ ਸਿੰਘ ਜੀ ਭੰਬੋਈ



ਟੀਕਾਕਾਰ ਦੇ ਵਿਦਿਆਰਥੀ
ਗਿ: ਜਸਬੀਰ ਸਿੰਘ ਕੋਹਾਲਾ

ISBN 817657045-1